


ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

# TARKSHEEL

ਜਨਵਰੀ - ਫਰਵਰੀ 2020

## (ਵਿਦਿਆਰਥੀ ਵਿਸ਼ੇਸ਼ ਅੰਕ)

### ਅੰਦਰ ਪੜ੍ਹੋ



₹20

ਜਿਵੇਂ ਜਿਉਂਦੇ ਰਹਿਣ ਲਈ ਭੋਜਨ ਦੀ ਲੋੜ ਹੈ ਉਵੇਂ ਮਨ ਦੀ ਖੁਰਾਕ ਚੰਗਾ ਸਾਹਿਤ ਹੈ।

# 'ਰਾਤ' ਦਾ ਐਲਾਨਨਾਮਾ

ਉਨ੍ਹਾਂ ਆਪਣੇ ਮੈਨੀਫੈਸਟੋ 'ਚ
ਸਾਫ ਸਾਫ ਲਿਖਿਆ ਹੈ
ਮਹਿਕਾਂ ਵੰਡਣ ਵਾਲੇ ਫੁੱਲਾਂ ਦੀਆਂ
ਹੱਦਾਂ ਨਿਸ਼ਚਿਤ ਕਰਾਂਗੇ।
ਪਿਆਰ ਦੇ ਗੀਤ ਗਾਉਂਦੀ ਕੋਇਲ
ਦੇਸ਼ ਬਦਰ ਹੋਵੇਗੀ
ਰੰਗ ਬਿਰੰਗੀਆਂ ਤਿੱਤਲੀਆਂ
ਇਕੋ ਰੰਗ ਹੀ ਧਾਰਨ ਕਰਨਗੀਆਂ
ਗਾਲੜ੍ਹ ਇਕ ਤੋਂ ਦੂਜੀ ਟਾਹਣੀ
ਮਰਜੀ ਨਾਲ ਨਹੀਂ ਜਾਏਗੀ
ਕਬੂਤਰ ਗੁਟਰਗੂੰ ਗੁਟਰਗੂੰ ਦੀ ਥਾਂ
ਸਾਡੀ ਭਾਸ਼ਾ ਬੋਲਣਗੇ
ਤੇ ਖਾਸ ਗੱਲ
ਇਹ ਸਾਰੇ ਹੁਕਮ
ਇਨਸਾਨਾਂ 'ਤੇ ਵੀ
ਇੰਨ ਬਿੰਨ ਲਾਗੂ ਹੋਣਗੇ।
ਉਨ੍ਹਾਂ ਐਲਾਨ ਕੀਤਾ ਹੈ
ਜੰਗਲ ਦੇ ਸਾਰੇ ਰੁੱਖਾਂ ਦੀ
ਇੱਕੋ ਜਿਹੀ ਹੋਵੇਗੀ ਉਚਾਈ।
ਸਾਰੀਆਂ ਨਦੀਆਂ
ਪਹਾੜਾਂ ਵੱਲ ਨੂੰ ਵਹਿਣਗੀਆਂ।
ਸਾਰੇ ਪਹਾੜ
ਸਮੁੰਦਰ ਜਿੰਨੇ ਗਹਿਰੇ ਹੋਣਗੇ
ਸਮੁੰਦਰ
ਮਾਰੂਥਲ ਵਾਂਗ ਖੁਸ਼ਕ ਹੋਣਗੇ
ਤੇ ਮਾਰੂਥਲ
ਭੱਖੜਾ ਹੀ ਉਗਾ ਸਕਣਗੇ
ਤੇ ਖਾਸ ਗੱਲ
ਇਹ ਸਾਰੇ ਹੁਕਮ
ਖੇਤਾਂ 'ਤੇ ਵੀ
ਹੂ-ਬ-ਹੂ ਲਾਗੂ ਹੋਣਗੇ।
ਐਲਾਨ ਬੜਾ ਸਪੱਸ਼ਟ ਹੈ
ਗੁਲਾਮੀ ਸ਼ਬਦ
ਆਜਾਦੀ ਲਈ ਵਰਤਿਆ ਜਾਵੇ
ਘਰ ਨੂੰ ਛੁਪਣਗਾਹ
ਤਸਲੀਮ ਕੀਤਾ ਜਾਵੇ
ਜੇਲ੍ਹ ਸਭ ਤੋਂ ਸੁਰੱਖਿਅਤ
ਰਿਹਾਇਸ਼ ਸਮਝੀ ਜਾਵੇ
ਆਕਾਸ਼ ਨੂੰ
ਦੇਵ ਭੂਮੀ ਮੰਨਿਆ ਜਾਵੇ
ਪਤਾਲ ਵਿੱਚ ਤਾਰੇ ਲਿਸ਼ਕਦੇ
ਮੰਨ ਲਏ ਜਾਣ
ਤੇ ਖਾਸ ਗੱਲ
ਇਹਨਾਂ ਹੁਕਮਾਂ ਦੀ ਪਾਲਣਾ
ਦੇਸ਼ ਭਗਤ ਹੋਣ ਦੀ
ਕਸੌਟੀ ਹੋਵੇਗੀ।
ਉਨ੍ਹਾਂ ਦਾਅਵਾ ਕੀਤਾ
ਨਵਾਂ ਤੇ ਨਿਵੇਕਲਾ ਕਰਾਂਗੇ।
ਪਿੰਡ ਦੀ ਹਰ ਗਲੀ ਮੁਹੱਲੇ ਨੂੰ
ਨਵਾਂ ਨਾਮ ਦਿਆਂਗੇ।
ਇਤਿਹਾਸ ਲਈ
ਨਵੇਂ ਨਾਇਕ ਘੜਾਂਗੇ।
ਨਵੇਂ ਮਸੀਹੇ ਲਾਵਾਂਗੇ ਚੌਂਕਾਂ 'ਚ।
ਕਿਤਾਬਾਂ 'ਚੋਂ
ਬਾਗੀਆਨਾ ਬੂ ਮਾਰਦੇ ਸ਼ਬਦ ਕੱਢਾਂਗੇ
ਮਿਥਿਹਾਸ 'ਚੋਂ ਲੱਭਾਂਗੇ
ਵਿਗਿਆਨਕ ਲੱਭਤਾਂ ਦਾ ਪਸਾਰਾ
ਤੇ ਸੌ ਦੀ ਇਕੋ ਗੱਲ
ਆਪਣੇ ਰੱਬ ਹੋਣ ਬਾਰੇ
ਸੰਵਿਧਾਨ 'ਚ ਦਰਜ ਕਰਾਂਗੇ।
ਉਹ ਆਖਦੇ ਨੇ
ਸਾਡੇ ਐਲਾਨਾਂ ਨੂੰ
ਲੋਕਤੰਤਰ ਦੀ ਜੈ ਕਿਹਾ ਜਾਵੇ।



ਗੁਰਮੀਤ ਕੜਿਆਲਵੀ

ਅਸੀਂ ਪਦਾਰਥਵਾਦੀ ਤੇ ਨਾਸਤਿਕ ਹਾਂ ਅਤੇ ਸਾਨੂੰ ਤੱਥਾਂ ਵਿੱਚ ਹੀ ਉੱਤਮ ਆਨੰਦ ਮਿਲਦਾ ਹੈ
*ਮਿਖੇਲ ਬਾਕੂਨਿਨ*


**ਮੁੱਖ ਸੰਪਾਦਕ**
ਬਲਬੀਰ ਲੌਂਗੋਵਾਲ
98153 17028

**ਸੰਪਾਦਕੀ ਬੋਰਡ**
ਹੇਮ ਰਾਜ ਸਟੈਨੋ
98769 53561
ਰਾਮ ਸਵਰਨ ਲੱਖੇਵਾਲੀ
95010 06626
ਜਸਵੰਤ ਮੋਹਾਲੀ
98555 30721
ਪਾਲ ਬਾਗਪੁਰ
94173 13738

**ਮੁੱਖ ਸੰਪਾਦਕ**
balbirlongowal1966@gmail.com
magazinetaraksheel@rediffmail.com

**ਮੁੱਖ ਪ੍ਰਬੰਧਕ**
ਸੁਖਵਿੰਦਰ ਬਾਗਪੁਰ, 94174 27538

**ਸਰਵਰਕ :** ਹਰਪ੍ਰੀਤ 'ਰੂਬੀ'

**ਵਿਦੇਸ਼ੀ ਪ੍ਰਤੀਨਿਧ**
ਅਵਤਾਰ ਗਿੱਲ, ਕੈਨੇਡਾ
ਨਵਦੀਪ, ਲੈਸਟਰ (ਯੂ. ਕੇ.)
ਮਾ. ਭਜਨ ਸਿੰਘ ਕੈਨੇਡਾ
ਬਲਦੇਵ ਰਹਿਪਾ, ਟਰਾਂਟੋ

**ਸਲਾਨਾ:** 100 ਰੁਪਏ
**ਵਿਦੇਸ਼:** 25 ਯੂ. ਐਸ. ਡਾਲਰ

ਚੰਦੇ ਤੇ ਸਹਾਇਤਾ ਦੇ ਚੈਕ/ਡਰਾਫਟ ਉੱਪਰ 'ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)' ਲਿਖਿਆ ਜਾਵੇ। ਆਨ ਲਾਈਨ ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ. 0044000100282234
IFSC : PUNB0004400

**ਚੰਦੇ ਅਤੇ ਰਚਨਾਵਾਂ ਭੇਜਣ ਲਈ ਪਤਾ :**
ਮੁੱਖ ਦਫਤਰ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਤਰਕਸ਼ੀਲ ਚੌਂਕ, ਬਰਨਾਲਾ-148101 (ਪੰਜਾਬ)
ਫੋਨ : 01679-241466

ਰਾਜਿੰਦਰ ਭਦੌੜ ਪ੍ਰਿੰਟਰ, ਪ੍ਰਕਾਸ਼ਕ ਅਤੇ ਮਾਲਕ ਤਰਫੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਐੱਪੂ ਆਰਟ ਪ੍ਰੈੱਸ ਸ਼ਾਹਕੋਟ (ਜਲੰਧਰ) ਤੋਂ ਛਪਵਾ ਕੇ ਮੁੱਖ ਦਫਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਬਰਨਾਲਾ ਪੰਜਾਬ ਤੋਂ ਜਾਰੀ ਕੀਤਾ।

## ਤਤਕਰਾ




**ਕੰਪੋਜ਼ਿੰਗ : ਨਿਗਮ ਖਾਨ, ਲੌਂਗੋਵਾਲ**

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ (ਚੰਡੀਗੜ੍ਹ) ਮਿਤੀ 17 ਜਨਵਰੀ 1994 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


# ਸੰਪਾਦਕੀ



'ਤਰਕਸ਼ੀਲ' ਮੈਗਜ਼ੀਨ ਦਾ ਇਹ ਅੰਕ 'ਵਿਦਿਆਰਥੀ ਵਿਸ਼ੇਸ਼ ਅੰਕ' ਹੈ ਅਤੇ ਇਹ ਪੂਰੀ ਤਰ੍ਹਾਂ ਨਾਲ ਵਿਦਿਆਰਥੀਆਂ ਨੂੰ ਸੰਬੋਧਿਤ ਹੈ। ਵਿਦਿਆਰਥੀ ਸਾਡਾ ਭਵਿੱਖ ਹਨ। ਉਹਨਾਂ ਨੇ ਉਹੋ ਜਿਹਾ ਬਨਣਾ ਹੈ, ਜਿਹੋ ਜਿਹੀਆਂ ਸਮਾਜਿਕ-ਆਰਥਿਕ ਹਾਲਤਾਂ ਇੱਥੋਂ ਦਾ ਰਾਜਨੀਤਕ ਪ੍ਰਬੰਧ ਉਹਨਾਂ ਨੂੰ ਦੇਵੇਗਾ। ਪ੍ਰਬੰਧ ਵੱਲੋਂ ਕੀ ਦਿੱਤਾ ਜਾ ਰਿਹਾ ਹੈ- ਨਸ਼ੇ, ਗੰਦੇ ਗੀਤ, ਫਿਰਕੂ ਨਾਹਰੇ, ਜਾਤਾਂ ਧਰਮਾਂ ਦੀ ਸੌੜੀ ਸੋਚ, ਗੈਰ ਵਿਗਿਆਨਕ ਗੱਲਾਂ, ਬੀਮਾਰ ਮਾਨਸਿਕਤਾ। ਕੋਈ ਵੀ ਮਾਂ ਦੇ ਪੇਟ ਵਿੱਚੋਂ ਗੈਂਗਸਟਰ ਜਾਂ ਨਸ਼ਈ ਪੈਦਾ ਨਹੀਂ ਹੁੰਦਾ, ਉਹ ਉਸਦੀ ਉਪਜ ਹੁੰਦਾ ਹੈ ਜੋ ਇੱਥੋਂ ਦੀ ਵਿਵਸਥਾ ਉਸ ਨੂੰ ਦਿੰਦੀ ਹੈ। ਅੱਜ ਸਾਡੇ ਵਿਦਿਆਰਥੀ ਭਾਰੀ ਮਾਨਸਿਕ ਦਬਾਅ ਹੇਠ ਹਨ। ਵੱਡਾ ਹਿੱਸਾ ਤਾਂ ਹਾਸ਼ੀਏ ਤੋਂ ਬਾਹਰ ਧੱਕਿਆ ਹਿੱਸਾ ਹੈ ਜੋ ਸਿੱਖਿਆ ਪ੍ਰਾਪਤ ਹੀ ਨਹੀਂ ਕਰ ਸਕਦਾ। ਸਿੱਖਿਆ ਜੋ ਪ੍ਰਾਪਤ ਕਰ ਰਹੇ ਹਨ, ਉਹਨਾਂ ਨੂੰ ਕਿਹੋ ਜਿਹੀ ਸਿੱਖਿਆ ਦਿੱਤੀ ਜਾ ਰਹੀ ਹੈ? ਇਹ ਅੱਜ ਸਾਡੀ ਚਿੰਤਾ ਅਤੇ ਚਿੰਤਨ ਦਾ ਵਿਸ਼ਾ ਬਣਿਆ ਹੋਇਆ ਹੈ। ਸਮਾਜਿਕ ਵਰਤਾਰਿਆਂ ਦਾ ਵਿਗਿਆਨਕ ਵਿਸ਼ਲੇਸ਼ਣ ਕਰਨ ਦੀ ਸਮਝ ਪੈਦਾ ਕਰਨ ਦੀ ਥਾਂ ਰੂੜੀਆਂ, ਪ੍ਰੰਪਰਾਵਾਂ, ਧਰਮਾਂ ਅਧਾਰਿਤ ਗਲੀ ਸੜੀ ਸੋਚ ਉਹਨਾਂ ਸਿਰ ਮੜ੍ਹੀ ਜਾ ਰਹੀ ਹੈ। ਸਿੱਖਿਆ ਦਾ ਉਦੇਸ਼ ਕਿਸੇ ਵਿਅਕਤੀ ਦਾ ਸਰਬਪੱਖੀ ਵਿਕਾਸ ਕਰਨਾ ਹੁੰਦਾ ਹੈ ਪਰ ਅੱਜ ਜਿੰਨਾਂ ਜੀਵਨ ਦੀ ਅਸਲੀਅਤ ਤੋਂ ਕੋਹਾਂ ਦੂਰ ਪਾਠਕ੍ਰਮ ਨਾਲ ਮੜ੍ਹੀਆਂ ਮੋਟੀਆਂ-ਮੋਟੀਆਂ ਕਿਤਾਬਾਂ, ਰੱਟਾ ਲਾਊ ਵਿਧੀਆਂ ਜਾਂ ਨੰਬਰਾਂ ਦੀ ਦੌੜ ਵਿੱਚ ਵਿਦਿਆਰਥੀਆਂ ਨੂੰ ਉਲਝਾਇਆ ਜਾ ਰਿਹਾ, ਉਹ ਉਹਨਾਂ ਦੀ ਸਖਸ਼ੀਅਤ ਨੂੰ ਮੌਲਣ ਅਤੇ ਆਜ਼ਾਦਾਨਾ ਸੋਚ ਵਿਕਸਤ ਹੋਣ ਦਾ ਮੌਕਾ ਹੀ ਨਹੀਂ ਦਿੰਦੀਆਂ। ਟੀ.ਵੀ. ਦੇ ਵੱਖਰੇ-ਵੱਖਰੇ ਚੈਨਲਾਂ 'ਤੇ ਧੂੰਆਂਧਾਰ ਚਲਦੇ ਗੈਰਵਿਗਿਆਨਕ ਪ੍ਰਚਾਰ, ਫਿਰਕੂ ਬਹਿਸ਼ਾਂ ਬਚਪਨ ਤੋਂ ਹੀ ਉਹਨਾਂ ਦੀ ਸੋਚ ਨੂੰ ਖੁੰਢਾ ਕਰ ਦਿੰਦੀਆਂ ਹਨ। ਅੱਜ ਵਿਦਿਆਰਥੀ ਨੂੰ ਮੱਲੋ ਜੋਰੀ ਪਰਵਾਸ ਵੱਲ ਧੱਕਿਆ ਜਾ ਰਿਹਾ। ਵਿਦਿਆਰਥੀ ਧੜਾ ਧੜ ਜਹਾਜਾਂ 'ਤੇ ਆਪਣੇ ਮਾਂ-ਬਾਪ ਦਾ ਸਭ ਕੁਝ ਵਿਕਵਾ ਕੇ ਵਿਦੇਸ਼ਾਂ ਨੂੰ ਚੜ੍ਹ ਰਹੇ ਹਨ। ਇਹੋ ਜਿਹੀਆਂ ਸਮਾਜਿਕ ਸਥਿਤੀਆਂ ਵਿੱਚ ਸਾਡੇ ਬੱਚਿਆਂ ਦੀ ਬਾਂਹ ਫੜੇਗਾ, ਤਾਂ ਕੌਣ ਫੜੇਗਾ? ਇਹ ਸਾਡੀ ਸੁਚੇਤ ਲੋਕਾਂ ਦੀ ਜਿੰਮੇਵਾਰੀ ਬਣਦੀ ਹੈ ਕਿ ਸਾਡੇ ਬੱਚਿਆਂ ਨੂੰ ਚੁਫੇਰੇ ਹੱਲੇ ਤੋਂ ਬਚਾਇਆ ਜਾਵੇ। ਵਿਦਿਆਰਥੀ ਖੁਦਕਸ਼ੀਆਂ ਕਰ ਰਹੇ ਹਨ। ਜੇ ਘਾਟ ਹੈ ਤਾਂ ਘਾਟ ਹੈ-ਮਾਰਗ ਦਰਸ਼ਨ ਦੀ। ਅੱਜ ਉਹਨਾਂ ਨੂੰ ਅਗਵਾਈ ਦੀ ਲੋੜ ਹੈ। ਇਹ ਅਗਵਾਈ ਉਹਨਾਂ ਨੂੰ ਜੀਵਨ ਦੇ ਵੱਖ ਵੱਖ ਮੁੱਦਿਆਂ 'ਤੇ ਸਿੱਖਿਅਤ ਕਰਕੇ ਦਿੱਤੀ ਜਾ ਸਕਦੀ ਹੈ। ਵਿਗਿਆਨਕ ਵਿਚਾਰਾਂ ਦੇ ਧਾਰਨੀ ਹੋ ਕੇ ਹੀ ਉਹ ਸਮੱਸਿਆਵਾਂ ਦੇ ਸਹੀ ਕਾਰਣ ਸਮਝ ਕੇ ਹੱਲ ਵੱਲ ਵਧ ਸਕਦੇ ਹਨ। ਲੋੜ ਇਸ ਗੱਲ ਦੀ ਹੈ ਕਿ ਉਹਨਾਂ ਨੂੰ ਸਾਡਾ ਸ਼ਾਨਾਮੱਤਾ ਇਤਿਹਾਸ ਪੜ੍ਹਾਇਆ ਜਾਵੇ, ਕਲਾ ਤੇ ਸਾਹਿਤ ਨਾਲ ਜੋੜਿਆ ਜਾਵੇ ਅਤੇ ਜਮਾਤੀ ਸਮਝ ਪ੍ਰਦਾਨ ਕੀਤੀ ਜਾਵੇ। ਇਸੇ ਉਦੇਸ਼ ਅਧੀਨ ਵੱਖ ਵੱਖ ਸਮਾਜਿਕ ਵਰਤਾਰਿਆਂ ਦੀ ਵਿਗਿਆਨਕ ਚੀਰਫਾੜ ਕਰਦੇ ਲੇਖ ਇਸ ਅੰਕ ਵਿੱਚ ਸ਼ਾਮਿਲ ਕੀਤੇ ਗਏ ਹਨ। ਆਸ ਹੈ ਵਿਦਿਆਰਥੀ ਹੁੰਗਾਰਾ ਭਰਨਗੇ।

# ਜਾਨਣ ਵਾਲੀਆਂ ਗੱਲਾਂ

ਦੇਵੀ ਪ੍ਰਸਾਦ ਚਟੋਪਾਧਿਆਏ



ਦੇਵੀ ਪ੍ਰਸਾਦ ਚਟੋਪਾਧਿਆਏ ਨੇ ਕਲਕੱਤਾ ਯੂਨੀਵਰਸਿਟੀ ਤੋਂ ਐਮ.ਏ., ਡੀ. ਲਿਟ ਕੀਤੀ ਅਤੇ ਮਾਸਕੋ ਅਕੈਡਮੀ ਆਫ ਸਾਇੰਸਿਜ ਤੋਂ ਡੀ.ਐਸ.ਸੀ. ਦੀ ਡਿਗਰੀ ਨਾਲ ਸਨਮਾਨਤ ਹੋਏ। ਉਹ ਜਰਮਨ ਅਕੈਡਮੀ ਆਫ ਸਾਇੰਸਿਜ ਦੇ ਅਕਾਦਮੀਸ਼ਿਅਨ ਅਤੇ ਭਾਰਤੀ ਦਾਰਸ਼ਨਿਕ ਖੋਜ ਕੌਂਸਲ ਦੇ ਰਾਸ਼ਟਰੀ ਫੈਲੋ ਵੀ ਰਹੇ। C.S.I.R. (ਕਾਊਂਸਲ ਆਫ ਸਾਇੰਟਫਿਕ ਐਂਡ ਇੰਡਸਟਰੀਅਲ ਰਿਸਰਚ) ਦੀ ਖੋਜ ਯੋਜਨਾ 'ਪ੍ਰਾਚੀਨ ਭਾਰਤ ਵਿੱਚ ਵਿਗਿਆਨ ਅਤੇ ਟੈਕਨਾਲੋਜੀ ਦਾ ਇਤਿਹਾਸ' ਵਿੱਚ ਮਹਿਮਾਨ ਵਿਗਿਆਨਕ ਦੇ ਰੂਪ ਵਿੱਚ ਉਹਨਾਂ ਨੇ ਕੰਮ ਕੀਤਾ। ਉਹਨਾਂ ਵੱਲੋਂ ਲਿਖਤ ਅਤੇ ਸੰਪਾਦਿਤ ਕਿਤਾਬਾਂ ਦਾ ਚੀਨੀ, ਰੂਸੀ, ਜਰਮਨ, ਜਾਪਾਨੀ ਆਦਿ ਭਾਸ਼ਾਵਾਂ ਵਿੱਚ ਅਨੁਵਾਦ ਹੋ ਚੁੱਕਾ ਹੈ। ਉਹਨਾਂ ਨੇ ਇੱਕ ਪਾਸੇ ਜਿੱਥੇ ਭੌਤਿਕਵਾਦ ਨੂੰ ਮਜ਼ਬੂਤ ਕਰਨ ਲਈ 'ਲੋਕਾਇਤ' ਵਰਗੀ ਸੰਸਾਰ ਪ੍ਰਸਿੱਧ ਕਿਤਾਬ ਲਿਖੀ, ਉੱਥੇ ਅੰਧ-ਵਿਸ਼ਵਾਸਾਂ ਅਤੇ ਰੂੜੀਆਂ ਵਿੱਚ ਫਸੇ ਭਾਰਤੀ ਸਮਾਜ ਦੇ ਬੱਚਿਆਂ ਵਿੱਚ ਸਮਾਜ ਅਤੇ ਕੁਦਰਤ ਨੂੰ ਵੇਖਣ-ਪਰਖਣ ਦੀ ਵਿਗਿਆਨਕ ਸਮਝ ਪੈਦਾ ਕਰਨ ਲਈ ਅਤੇ ਗਿਆਨ ਦੇ ਵਿਕਾਸ ਲਈ 11 ਭਾਗਾਂ ਵਿੱਚ (ਪ੍ਰਕਿਰਤੀ ਵਿਗਿਆਨ, ਰਸਾਇਣ, ਪਦਾਰਥ ਵਿਗਿਆਨ, ਦਰਸ਼ਨ, ਸਾਹਿਤ-ਸੰਸਕ੍ਰਿਤੀ, ਇਤਿਹਾਸ-1, 2, ਲਲਿਤ ਕਥਾ, ਪਦਾਰਥ ਵਿਗਿਆਨ ਅਤੇ ਯੰਤਰ ਕੌਸ਼ਲ, ਭਾਰਤ ਅਤੇ ਦੁਨੀਆਂ ਦੇ ਲੋਕ, ਅਰਥਨੀਤੀ-ਰਾਜਨੀਤੀ) 'ਜਾਨਨੇ ਕੀ ਬਾਤੇਂ' ਕਿਤਾਬ ਲਿਖੀ। ਇਸ ਮਹੱਤਵਪੂਰਨ ਕਿਤਾਬ ਨੂੰ 'ਤਰਕਸ਼ੀਲ' ਵਿੱਚ ਵਿਦਿਆਰਥੀਆਂ ਲਈ ਵਿਸ਼ੇਸ ਤੌਰ 'ਤੇ ਲੜੀਵਾਰ ਸ਼ੁਰੂ ਕਰ ਰਹੇ ਹਾਂ।)

## ਭਾਗ-1 (ਪ੍ਰਕਿਰਤੀ ਵਿਗਿਆਨ)

## ਆਕਾਸ਼ ਦੀ ਕਹਾਣੀ

ਇਹ ਤਸਵੀਰ ਅਦਾਲਤ ਦੀ ਨਹੀਂ ਹੈ, ਪਰ ਇਸ ਵਿੱਚ ਜੋ ਝਾਕੀ ਹੈ, ਉਹ ਫੈਸਲਾ ਜਾਂ ਨਿਰਣਾ ਸੁਨਾਉਣ ਦੀ ਹੀ ਹੈ।



ਫੈਸਲਾ ਆਖਰ ਕਿਸਦਾ ? ਅਤੇ ਉਸਦਾ ਅਪਰਾਧ ਕੀ ਹੈ ?

ਅਪਰਾਧ ਹੈ – ਧਰਮ ਦਾ ਵਿਰੋਧ, ਭਾਵ ਲੋਕਾਂ ਵਿੱਚ ਕਿਸੇ ਅਜਿਹੀ ਗੱਲ ਨੂੰ ਫੈਲਾਉਣਾ ਜੋ ਕਿ ਧਰਮ ਦੇ ਵਿਰੁੱਧ ਜਾਂਦੀ ਹੋਵੇ। ਇਹ ਫੈਸਲਾ ਇਸ ਲਈ ਹੋ ਰਿਹਾ ਹੈ। ਅੱਜ ਸ਼ਾਸਕਾਂ ਦੇ ਵਿਰੁੱਧ ਕੁੱਝ ਕਹਿਣ 'ਤੇ ਜੇਲ੍ਹ ਦੀ ਸਜ਼ਾ ਹੁੰਦੀ ਹੈ, ਇੱਕ ਅਜਿਹਾ ਵੀ ਜ਼ਮਾਨਾ ਸੀ ਜਦ ਧਰਮ ਦੇ ਖਿਲਾਫ਼ ਕੁੱਝ ਕਹਿਣ 'ਤੇ ਇਸ ਤੋਂ ਵੀ ਕਰੜੀ ਸਜ਼ਾ ਮਿਲਦੀ ਸੀ। ਇਹੀ ਕਾਰਣ ਹੈ ਕਿ ਉੱਪਰ ਵਾਲੀ ਤਸਵੀਰ ਵਿੱਚ ਜੋ ਲੋਕ ਫੈਸਲਾ ਦੇਣ ਬੈਠੇ ਹਨ, ਉਹ ਮਾਮੂਲੀ ਹਾਕਮ ਨਹੀਂ ਹਨ, ਉਹ ਸਭ ਹਨ-ਗਿਰਜੇ ਦੇ ਪੰਡਿਤ-ਪੁਰੋਹਿਤ। ਉਹੀ ਫੈਸਲਾ ਕਰਨ ਵਾਲੇ ਹਨ।

ਅਤੇ ਜਿਸ ਦੇ ਅਪਰਾਧ 'ਤੇ ਸੋਚ-ਵਿਚਾਰ ਚੱਲ ਰਹੀ ਹੈ, ਉਸ ਨੇ ਰੱਬ ਬਾਰੇ ਕੋਈ ਗੱਲ ਕਹੀ ਹੀ ਨਹੀਂ। ਉਸ ਨੇ ਤਾਂ ਸਿਰਫ਼ ਏਨਾ ਹੀ ਕਿਹਾ ਹੈ ਕਿ ਇਹ ਧਰਤੀ ਸੂਰਜ ਦੇ ਚਾਰੇ ਪਾਸੇ ਘੁੰਮਦੀ ਹੈ।

ਪਰ ਖੁੱਲ੍ਹ ਕੇ ਇਹ ਕਹਿਣ ਨਾਲ ਧਰਮ 'ਤੇ ਅਜਿਹੀ ਕਿਹੜੀ ਆਂਚ ਆਉਂਦੀ ਹੈ ਕਿ ਅਦਾਲਤ ਲਾਉਣ ਦੀ ਜਰੂਰਤ ਪਵੇ। ਇਹ ਕੋਈ ਅਣਹੋਣੀ ਗੱਲ ਨਹੀਂ, ਨਾ ਕੋਈ ਅਟਕਲਬਾਜ਼ੀ ਹੈ। ਇਹ ਤਾਂ ਸੋਲ੍ਹਾਂ ਆਨੇ ਸੱਚੀ ਗੱਲ ਹੈ। ਲਿਖਾ-ਪੜ੍ਹੀ ਰਾਹੀਂ ਇਸ ਨੂੰ ਸੱਚ ਕੀਤਾ ਜਾ ਸਕਦਾ ਹੈ।

ਅਜੀਬ ਗੱਲ ਹੈ !

ਗੱਲ ਸੱਚਮੁੱਚ ਅਜੀਬ ਜਿਹੀ ਹੈ, ਪਰ ਇਸ ਦੁਨੀਆਂ 'ਚ ਅਜਿਹੀਆਂ ਗੱਲਾਂ ਵੀ ਕਦੇ-ਕਦੇ ਸੁਣੀਆਂ ਜਾਂਦੀਆਂ ਹਨ।

ਇਸ ਮਾਮਲੇ ਦੇ ਜੋ ਅਪਰਾਧੀ ਹਨ, ਉਹ ਬੁੱਢੇ ਆਦਮੀ ਹਨ। ਬਹੁਤ ਬੁੱਢੇ। 68 ਸਾਲ ਦੀ ਉਮਰ। ਵਿਗਿਆਨਕ ਹਨ। ਨਾਮ ਹੈ – ਗੈਲੀਲਿਓ।

ਗੱਲ ਇਟਲੀ ਦੀ ਰਾਜਧਾਨੀ ਰੋਮ ਸ਼ਹਿਰ ਦੀ ਹੈ। ਸੰਨ

1632 ਦਾ ਜ਼ਮਾਨਾ। ਅਤੇ ਜੋ ਇਸ ਕੇਸ ਦੇ ਵੱਡੇ ਜੱਜ ਹਨ, ਉਹ ਹਨ ਇਸਾਈਆਂ ਦੇ ਧਰਮ ਗੁਰੂ, ਜਿਸ ਨੂੰ ਪੋਪ ਕਹਿੰਦੇ ਹਨ।

ਉਨ੍ਹਾਂ ਦਿਨਾਂ ਵਿੱਚ ਪੋਪ ਦੀ ਬੇਹੱਦ ਧਾਂਕ ਸੀ। ਹੋਰ ਤਾਂ ਹੋਰ ਰਾਜੇ ਤੱਕ ਨੂੰ ਉਸਦਾ ਹੁਕਮ ਮੰਨਣਾ ਪੈਂਦਾ ਸੀ।

ਪੋਪ ਦਾ ਕਹਿਣਾ ਸੀ ਕਿ ਧਰਮ ਦੇ ਖਿਲਾਫ਼ ਕੋਈ ਕੁੱਝ ਨਹੀਂ ਕਹਿ ਸਕਦਾ। ਕੁੱਝ ਵੀ ਕਰ ਨਹੀਂ ਸਕਦਾ। ਜੋ ਕਰੇਗਾ ਜਾਂ ਕਹੇਗਾ, ਉਸ ਨੂੰ ਸਜ਼ਾ ਭੋਗਣੀ ਪਵੇਗੀ।

ਇਸ ’ਤੇ ਵਿਚਾਰ ਲਈ ਸਮੇਂ-ਸਮੇਂ ’ਤੇ ਪਾਂਡੇ-ਪੁਰੋਹਿਤਾਂ ਦਾ ਦਲ ਬੈਠਿਆ ਕਰਦਾ ਸੀ। ਉਦੋਂ ਫੈਸਲੇ ਵੀ ਉਸ ਤਰ੍ਹਾਂ ਨਹੀਂ ਹੁੰਦੇ ਸੀ ਜਿਵੇਂ ਆਮ ਅਦਾਲਤਾਂ ਵਿੱਚ ਹੋਇਆ ਕਰਦੇ ਹਨ। ਇਹ ਉਸ ਤੋਂ ਵੱਖ ਤਰ੍ਹਾਂ ਦਾ ਫੈਸਲਾ ਹੈ। ਇਸ ਨੂੰ ਕਹਿੰਦੇ ਹਨ ‘ਮੌਤ ਦੀ ਸਜ਼ਾ’।

ਅਪਰਾਧ ਕਰਨ ਵਾਲੇ ਨੂੰ ਜਾਂ ਤਾਂ ਜਲਾ ਕੇ ਮਾਰਿਆ ਜਾਂਦਾ ਸੀ, ਜਾਂ ਫਾਂਸੀ ਦਿੱਤੀ ਜਾਂਦੀ ਸੀ, ਜਾਂ ਕੋੜੇ ਮਾਰ ਕੇ ਚਮੜੀ ਉਧੇੜ ਕੇ ਜਾਨ ਲੈ ਲਈ ਜਾਂਦੀ ਸੀ। ਸਿਰਫ਼ ਤਲਵਾਰ ਨਾਲ ਗਰਦਨ ਕੱਟਣ ਦੀ ਮਨਾਹੀ ਸੀ, ਇਸ ਲਈ ਕਿਉਂਕਿ ਉਹਨਾਂ ਦੀਆਂ ਪੋਥੀਆਂ ਵਿੱਚ ਲਹੂ ਵਹਾਉਣਾ ਪਾਪ ਲਿਖਿਆ ਹੈ।

ਇਸਾਈਆਂ ਦੀਆਂ ਪੋਥੀਆਂ ਅਨੁਸਾਰ ਸੂਰਜ ਧਰਤੀ ਦੇ ਚਾਰੇ ਪਾਸੇ ਘੁੰਮਦਾ ਹੈ।

ਪੋਪ ਦੀ ਅਦਾਲਤ ਵਿੱਚ ਗੈਲੀਲਿਓ ਦਾ ਏਨਾ ਹੀ ਅਪਰਾਧ ਸੀ ਕਿ ਉਸ ਨੇ ਅੱਖੀਂ ਵੇਖੀ ਸਚਾਈ ਕਹੀ ਸੀ। ਉਨ੍ਹਾਂ ਗਲਤ ਗੱਲਾਂ ਨੂੰ ਉਸ ਨੇ ਨਹੀਂ ਮੰਨਿਆ ਜੋ ਪੋਥੀਆਂ ਵਿੱਚ ਲਿਖੀਆਂ ਹੋਈਆਂ ਸਨ।

ਗੈਲੀਲਿਓ ਤੋਂ ਕੁੱਝ ਸਮਾਂ ਪਹਿਲਾਂ ਕੋਪਰਨਿਕਸ ਨਾਮ ਦੇ ਇੱਕ ਵਿਗਿਆਨਕ ਨੇ ਇਹੀ ਕਹਿਣਾ ਚਾਹਿਆ ਸੀ। ਤਰ੍ਹਾਂ-ਤਰ੍ਹਾਂ ਦੇ ਵੇਰਵਿਆਂ ਨਾਲ ਉਸ ਨੇ ਇਹ ਸਾਬਤ ਕਰਕੇ ਵਿਖਾਉਣ ਦੀ ਕੋਸ਼ਿਸ ਕੀਤੀ ਸੀ ਕਿ ਅਸਲ ਵਿੱਚ ਧਰਤੀ ਸੂਰਜ ਦੁਆਲੇ ਘੁੰਮਦੀ ਹੈ। ਇਸਾਈ ਮਹੰਤਾਂ ਨੇ ਕਿਹਾ ਕਿ ਇਹ ਹਰਗਿਜ਼ ਸੱਚ ਨਹੀਂ ਹੈ ਕਿਉਂਕਿ ਪੋਥੀਆਂ ਵਿੱਚ ਇਹ ਲਿਖਿਆ ਹੋਇਆ ਨਹੀਂ। ਅਜਿਹੀ ਗੱਲ ਕੋਈ ਜ਼ੁਬਾਨ ’ਤੇ ਨਹੀਂ ਲਿਆ ਸਕਦਾ। ਇੱਧਰ ਗੈਲੀਲਿਓ ਨੇ ਆਕਾਸ਼ ਵੇਖਣ ਦਾ ਇੱਕ ਯੰਤਰ ਬਣਾਇਆ। ਉਸ ਯੰਤਰ ਦੇ ਸਹਾਰੇ ਉਸ ਨੇ ਵੇਖਿਆ ਕਿ ਕੋਪਰਨਿਕਸ ਨੇ ਜੋ ਕਿਹਾ ਸੀ ਉਹੀ ਠੀਕ ਸੀ। ਨਿਡਰ ਹੋ ਕੇ ਇਸ ਸੱਚੀ ਗੱਲ ਨੂੰ ਉਸ ਨੇ ਕਿਤਾਬ ਵਿੱਚ ਵੀ ਲਿਖ ਦਿੱਤਾ। ਬਸ ਸਾਰੇ ਧਾਰਮਿਕ ਪੋਪ ਗੁੱਸੇ ਨਾਲ ਪਾਗਲ ਹੋ ਗਏ। ਉਹਨਾਂ ਨੇ ਗੈਲੀਲਿਓ ਨੂੰ ਗ੍ਰਿਫਤਾਰ ਕਰਵਾ ਕੇ ਮੰਗਵਾਇਆ।



*ਆਪਣੇ ਹੱਥਾਂ ਨਾਲ ਬਣਾਈ ਦੂਰਬੀਨ ਨਾਲ ਗੈਲੀਲਿਓ ਕਵੀ ਮਿਲਟਨ ਨੂੰ ਆਸਮਾਨ ਵਿਖਾ ਰਹੇ ਹਨ।*

ਗੈਲੀਲਿਓ ’ਤੇ ਬੇਇੰਤਹਾ ਜ਼ੁਲਮ ਢਾਹੇ ਗਏ। ਉਸ ਨੂੰ ਬੁਰੀ ਤਰ੍ਹਾਂ ਤੰਗ ਕੀਤਾ ਗਿਆ। ਗੋਡੇ ਟੇਕ ਕੇ ਉਸ ਨੂੰ ਇਹ ਕਹਿਣ ਲਈ ਮਜ਼ਬੂਰ ਕੀਤਾ ਗਿਆ ਕਿ ਮੈਂ ਜੋ ਕਿਹਾ, ਉਹ ਮੇਰੀ ਗਲਤੀ ਹੈ। ਮੈਂ ਇਹ ਅਪਰਾਧ ਕੀਤਾ ਹੈ। ਅਤੇ ਪਰ ਫਿਰ ਖੜ੍ਹੇ ਹੁੰਦੇ ਹੀ ਉਸ ਨੇ ਕਹਿ ਦਿੱਤਾ, ਸੱਚ ਇਹੀ ਹੈ ਕਿ ਧਰਤੀ ਸੂਰਜ ਦੇ ਚਾਰੇ ਪਾਸੇ ਘੁੰਮਦੀ ਹੈ। ਇਸ ‘ਢੀਠਤਾਈ’ ਲਈ ਬੁੱਢੇ ਗੈਲੀਲਿਓ ਨੂੰ ਜ਼ਿੰਦਗੀ ਦੇ ਬਾਕੀ ਦਿਨ ਕੈਦ ਵਿੱਚ ਕੱਟਣੇ ਪਏ ਸੀ। ਫਿਰ ਉਸ ਨੇ ਆਪਣੀ ਗੱਲ ਨਾ ਬਦਲੀ।

ਸੱਚ ਦੇ ਧਨੀ ਗੈਲੀਲਿਓ ਨੂੰ ਸਤਿਕਾਰ ਦਿੰਦੇ ਹਾਂ ਕਿ ਉਸ ਨੇ ਸੀਨਾ ਤਾਣ ਕੇ ਅਨਿਆ ਦਾ ਸਾਹਮਣਾ ਕੀਤਾ। ਢੋਂਗ ਅਤੇ ਝੂਠ ਅੱਗੇ ਸਚਾਈ ’ਤੇ ਆਂਚ ਨਹੀਂ ਆਉਣ ਦਿੱਤੀ।

ਮਨ ਦਾ ਏਨਾ ਬਲ, ਵੱਡਾ ਸਾਹਸ ਉਸ ਨੂੰ ਪਤਾ ਨਹੀਂ ਕਿੱਥੋਂ ਮਿਲਿਆ ਕਿ ਉਹ ਬੁਢਾਪੇ ਵਿੱਚ ਸੁਖ-ਚੈਨ ਤੋਂ ਹੱਥ ਧੋ ਬੈਠਾ। ਪਰ ਸੱਚ ਨੂੰ ਨਹੀਂ ਛੱਡਿਆ।

ਗੈਲੀਲਿਓ ਦੀ ਇਹ ਤਾਕਤ ਸੀ – ਆਪਣੇ ਅੱਖੀਂ ਵੇਖੇ ਸੱਚ ਦੀ ਤਾਕਤ।



*ਅੱਜ ਦੀ ਦੂਰਬੀਨ। ਗੈਲੀਲਿਓ ਦੀ ਦੂਰਬੀਨ ਤੋਂ ਕਿੰਨੀ ਵੱਖ ਹੈ!*

ਆਕਾਸ਼ ਵੱਲ ਤੱਕਣ ਨਾਲ ਕੀ ਸਾਰੀਆਂ ਗੱਲਾਂ ਵੇਖੀਆਂ-ਜਾਣੀਆਂ ਜਾ ਸਕਦੀਆਂ ਹਨ? ਫਿਰ ਗੈਲੀਲਿਓ ਨੇ ਆਪਣੀਆਂ ਅੱਖਾਂ ਨਾਲ ਇਸ ਭੇਦ ਨੂੰ ਕਿਵੇਂ ਵੇਖ ਲਿਆ?

ਅੱਖਾਂ ਤਾਂ ਉਹਨਾਂ ਦੇ ਦੋ ਹੀ ਸਨ ਪਰ ਲੰਬੀ ਮਿਹਨਤ ਅਤੇ ਸੂਝ ਦੇ ਜ਼ਰੀਏ ਉਹਨਾਂ ਨੇ ਇੱਕ ਤੀਜੀ ਅੱਖ ਪ੍ਰਾਪਤ ਕੀਤੀ ਸੀ। ਇਹ ਤੀਜੀ ਅੱਖ ਹੋਰ ਕੁੱਝ ਨਹੀਂ, ਇੱਕ ਯੰਤਰ ਸੀ। ਉਸ ਦਾ ਨਾਮ ਹੈ-

**ਟੈਲੀਸਕੋਪ**

ਇਸ ਨੂੰ ਦੂਰਬੀਨ ਵੀ ਕਹਿੰਦੇ ਹਨ। ਅੱਜ ਇਸਦੀ ਬਦੌਲਤ ਧਰਤੀ ਦੇ ਕਿਸੇ ਕੋਨੇ 'ਚ ਬੈਠ ਕੇ ਆਦਮੀ ਤਾਰਿਆਂ ਅਤੇ ਗ੍ਰਹਿਆਂ ਦੇ ਵਿਸ਼ਾਲ ਜਗਤ ਦੇ ਸਾਰੇ ਭੇਦ ਖੋਲ੍ਹ ਰਿਹਾ ਹੈ। ਇਹ ਦੂਰਬੀਨ ਨਾਮ ਦੀ ਅਨਮੋਲ ਚੀਜ ਲੋਕਾਂ ਦੇ ਹੱਥਾਂ ਵਿੱਚ



*ਇਹ ਹੈ ਚੰਦ ਦਾ ਪਹਾੜ। ਇਸ ਨੂੰ ਦੂਰਬੀਨ ਨਾਲ ਵੇਖਣਾ ਪੈਂਦਾ ਹੈ।*

ਸਭ ਤੋਂ ਪਹਿਲਾਂ ਗੈਲੀਲਿਓ ਨੇ ਦਿੱਤੀ ਸੀ। ਉਸ ਨੇ ਇਸ ਨੂੰ ਆਪਣੇ ਹੱਥਾਂ ਨਾਲ ਬਣਾਇਆ ਅਤੇ ਆਕਾਸ਼ ਦੇ ਅਪਾਰ ਭੇਦ ਜਾਨਣ ਦੀ ਕੋਸ਼ਿਸ ਕੀਤੀ। ਗੈਲੀਲਿਓ ਦੀ ਬਣਾਈ ਅਤੇ ਅੱਜ ਦੀ ਦੂਰਬੀਨ ਵਿੱਚ ਬਹੁਤ ਫਰਕ ਹੈ। ਜ਼ਮੀਨ-ਆਸਮਾਨ ਦਾ ਫਰਕ। ਜਿਹੋ ਜਿਹਾ ਫਰਕ ਘੋੜੇ ਨਾਲ ਖਿੱਚੀ ਜਾਣ ਵਾਲੀ ਬੱਘੀ ਅਤੇ ਬਿਜਲੀ ਨਾਲ ਚੱਲਣ ਵਾਲੀ ਮੈਟਰੋ ਵਿੱਚ ਹੈ। ਸਗੋਂ ਇਸ ਤੋਂ ਵੀ ਵੱਧ। ਅੱਜ ਦੀ ਦੂਰਬੀਨ ਦਾ ਕੀ ਕਹਿਣਾ! ਉਸ ਨਾਲ ਫੋਟੋਆਂ ਖਿੱਚੀਆਂ ਜਾ ਸਕਦੀਆਂ ਹਨ, ਦੂਰ-ਦੂਰ ਦੇ ਤਾਰਿਆਂ ਤੋਂ ਆਉਣ ਵਾਲੀ ਰੌਸ਼ਨੀ ਨੂੰ ਵੱਖ-ਵੱਖ ਕੀਤਾ ਜਾ ਸਕਦਾ ਹੈ। ਅੱਜ ਦੀ ਦੂਰਬੀਨ ਤੋਂ ਪੂਰਾ ਕੰਮ ਲਿਆ ਜਾ ਸਕੇ, ਇਸ ਲਈ ਵਿਗਿਆਨੀਆਂ ਨੇ ਖਾਸ ਤਰ੍ਹਾਂ ਦੀਆਂ ਇਮਾਰਤਾਂ ਬਣਵਾਈਆਂ ਹਨ ਜਿਨ੍ਹਾਂ ਨੂੰ 'ਅਬਜ਼ਰਵੇਟਰੀਆਂ' (ਨੀਝਸ਼ਾਲਾਵਾਂ) ਕਿਹਾ ਜਾਂਦਾ ਹੈ।

ਆਓ, ਇਸ ਦੂਰਬੀਨ ਨੂੰ ਰਾਹ ਵਿਖਾਉਣ ਦਾ ਭਾਰ ਸੌਂਪ ਕੇ ਅਸੀਂ ਆਸਮਾਨ ਦੇ ਵਿਸ਼ਾਲ ਰਾਜ ਵਿੱਚ ਪ੍ਰਵੇਸ਼ ਕਰੀਏ!

**(ਪੰਜਾਬੀ ਅਨੁਵਾਦ : ਅਦਾਰਾ)**

## ਹਿੰਮਤ, ਮਿਹਨਤ, ਸਿਦਕ ਦੇ ਸਦਕੇ

ਇਹ ਕਹਾਣੀ ਹੈ ਤਮਿਲਨਾਡੂ ਦੀ ਕੁੜੀ ਕੇ. ਜਯਾਲਕਸ਼ਮੀ ਦੀ। ਇਸ ਬੱਚੀ ਦਾ ਬਾਪ ਟੱਬਰ ਤੋਂ ਅੱਡ ਰਹਿੰਦਾ ਹੈ। ਉਹ ਕਦੇ-ਕਦੇ ਮਾੜੇ-ਮੋਟੇ ਪੈਸੇ-ਪੂਸੇ ਘੱਲ




ਦਿੰਦਾ ਹੈ ਤੇ ਨਹੀਂ ਵੀ। ਜਯਾਲਕਸ਼ਮੀ ਗਿਆਰਵੀਂ ਦੀ ਸਾਇੰਸ ਦੀ ਵਿਦਿਆਰਥਣ ਹੈ ਤੇ ਨਾਲ਼ ਕਾਜੂ ਵੇਚ ਕੇ ਘਰ ਚਲਾਉਣ 'ਚ ਹਿੱਸਾ ਪਾਉਂਦੀ ਏ। ਇਕ ਰੋਜ਼ ਕੈਰਮ ਮੈਚ ਦੀ ਰਿਹਰਸਲ ਕਰਦਿਆਂ ਇਸ ਬੱਚੀ ਨੇ ਅਖ਼ਬਾਰ ਦੀ ਇਕ ਕਾਤਰ ਵੇਖੀ ਕਿ ਨਾਸਾ ਜਾਣ ਵਾਸਤੇ ਵਿਦਿਆਰਥੀਆਂ ਦੀ ਪ੍ਰੀਖਿਆ ਲਈ ਜਾ ਰਹੀ ਹੈ। ਜਯਾਲਕਸ਼ਮੀ ਦੀ ਅੱਖਾਂ ਵਿਚ ਉਸੇ ਵੇਲੇ ਨਾਸਾ ਜਾਣ ਦਾ ਖ਼ਾਬ ਛੱਲ ਮਾਰ ਕੇ ਨਿੱਤਰ ਆਇਆ। ਪਰ ਜਯਾਲਕਸ਼ਮੀ ਨੂੰ ਅੰਗਰੇਜ਼ੀ ਨਹੀਂ ਸੀ ਆਉਂਦੀ। ਜਯਾਲਕਸ਼ਮੀ ਨੇ ਹਿੰਮਤ ਨਾ ਹਾਰੀ। ਪਹਿਲਾਂ ਦੋ ਮਹੀਨੇ ਦਿਨ-ਰਾਤ ਮਿਹਨਤ ਕਰਕੇ ਉਸ ਨੇ ਅੰਗਰੇਜ਼ੀ ਸਿੱਖੀ- ਤੇ ਫੇਰ ਪ੍ਰੀਖਿਆ ਪਾਸ ਕਰਕੇ ਨਾਸਾ ਦੀ ਐਂਟਰੀ ਜਿੱਤ ਲਈ। ਪਰ ਬਹਾਦਰਾਂ ਦੇ ਕਦੇ ਇਮਤਿਹਾਨ ਥੋੜ੍ਹਾ ਮੁੱਕਦੇ ਆ ...? ਜਯਾਲਕਸ਼ਮੀ ਕੋਲ ਪਾਸਪੋਰਟ ਬਣਾਉਣ ਜੋਗੇ ਪੈਸੇ ਨਹੀਂ ਸਨ, ਹੌਂਸਲਾ ਵੇਖ ਕੇ ਜਯਾਲਕਸ਼ਮੀ ਦੇ ਅਧਿਆਪਕਾਂ ਤੇ ਸਾਹਿਪਾਠੀਆਂ ਨੇ ਸਹਿਯੋਗ ਕਰਕੇ ਪਾਸਪੋਰਟ ਬਣਾ ਦਿੱਤਾ। ਪਰ ਅਸਲ ਟੀਚਾ ਸੀ ਪੌਣੇ ਦੋ ਲੱਖ ਦੇ ਕਰੀਬ ਫੀਸ ਭਰਨੀ। ਜਯਾਲਕਸ਼ਮੀ ਨੇ ਫੇਰ ਹਿੰਮਤ ਨਹੀਂ ਹਾਰੀ ਤੇ ਸੋਸ਼ਲ ਮੀਡੀਆ 'ਤੇ ਆਵਦੇ ਸੁਫ਼ਨੇ ਬਾਰੇ ਅਪੀਲ ਕੀਤੀ। ਮਿਹਨਤ ਤੇ ਸਹਿਯੋਗ ਨੇ ਰੰਗ ਵਿਖਾਇਆ। ਜਯਾਲਕਸ਼ਮੀ ਨੇ ਇਹ ਅੜਿੱਕਾ ਵੀ ਦੂਰ ਕਰ ਲਿਆ। ਹੁਣ ਜਯਾਲਕਸ਼ਮੀ ਨਾਸਾ ਜਾ ਰਹੀ ਹੈ।

**ਮਿੰਟੂ ਗੁਰੂਸਰੀਆ**

ਧਰਮ ਤਿੰਨ ਕੰਮ ਬਹੁਤ ਅਸਰਦਾਰ ਤਰੀਕੇ ਨਾਲ ਕਰਦਾ ਹੈ। ਲੋਕਾਂ ਨੂੰ ਪਾੜਨਾ, ਲੋਕਾਂ ਨੂੰ ਜਬਤ ਵਿੱਚ ਰੱਖਣਾ ਤੇ ਲੋਕਾਂ ਨੂੰ ਠੱਗਣਾ। **ਐਲਿਸ ਮਕਿਨੀ**

*ਬਾਲ ਕਹਾਣੀ*

# ਸਿਆਣਪ



**ਵਿਪਨ ਜਲਾਲਾਬਾਦੀ**

ਖੁਸ਼ਬੂ ਬਹੁਤ ਸਿਆਣੀ ਕੁੜੀ ਸੀ। ਉਹ ਪੰਜਵੀਂ ਜਮਾਤ ਵਿੱਚ ਪੜ੍ਹਦੀ ਸੀ ਅਤੇ ਪੜ੍ਹਾਈ ਵਿੱਚ ਬਹੁਤ ਹੀ ਹੁਸ਼ਿਆਰ ਸੀ। ਸਕੂਲ ਵਿੱਚ ਸਾਰੇ ਉਸ ਨੂੰ ਸਿਆਣੀ ਕੁੜੀ ਕਹਿੰਦੇ ਸਨ। ਇੱਕ ਵਾਰ ਉਨ੍ਹਾਂ ਦੇ ਸਕੂਲ ਵਿੱਚ ਇੱਕ ਬਾਬਾ ਆ ਗਿਆ ਅਤੇ ਬੱਚਿਆਂ ਦਾ ਹੱਥ ਵੇਖਣ ਲੱਗਾ, ਪਰ ਸਕੂਲ ਦੇ ਅਧਿਆਪਕ ਨੇ ਉਸ ਬਾਬੇ ਨੂੰ ਉੱਥੋਂ ਭਜਾ ਦਿੱਤਾ। ਇਸ ਗੱਲ 'ਤੇ ਸਾਰੇ ਬੱਚੇ ਬਹੁਤ ਹੈਰਾਨ ਹੋਏ ਅਤੇ ਪੁੱਛਣ ਲੱਗੇ, "ਤੁਸੀਂ ਉਸ ਬਾਬੇ ਨੂੰ ਭਜਾ ਕਿਉਂ ਦਿੱਤਾ?" ਇਹ ਸੁਣ ਕੇ ਅਧਿਆਪਕ ਨੇ ਬੱਚਿਆਂ ਨੂੰ ਕਿਹਾ, "ਇਹ ਪਾਖੰਡੀ ਸਾਧ ਹੁੰਦੇ ਨੇ। ਇਹ ਠੱਗ ਬੜੇ ਹੀ ਚਲਾਕ ਹੁੰਦੇ ਹਨ। ਇਹ ਭੋਲੇ-ਭਾਲੇ ਲੋਕਾਂ ਨੂੰ ਮੂਰਖ ਬਣਾ ਕੇ ਉਨ੍ਹਾਂ ਦੀ ਲੁੱਟ ਕਰਦੇ ਹਨ ਅਤੇ ਭੋਲੇ-ਭਾਲੇ ਲੋਕ ਇਨ੍ਹਾਂ ਦੇ ਚੱਕਰਾਂ ਵਿੱਚ ਫਸ ਜਾਂਦੇ ਹਲ। ਲੋਕਾਂ ਨੂੰ ਲੱਗੀਆਂ ਕੁੱਝ ਬਿਮਾਰੀਆਂ ਆਪਣੇ ਆਪ ਹੀ ਠੀਕ ਹੋ ਜਾਂਦੀਆਂ ਹਨ, ਜਿਵੇਂ ਫੋੜੇ ਫਿਨਸੀ, ਖੰਘ, ਜ਼ੁਕਾਮ ਆਦਿ, ਪਰ ਇਹ ਬਾਬੇ ਸੁਆਹ ਦੀਆਂ ਪੁੜੀਆਂ ਦੇ ਕੇ ਲੋਕਾਂ ਦੀ ਛਿੱਲ ਲਾਹ ਲੈਂਦੇ ਹਨ।"

ਖੁਸ਼ਬੂ ਸੋਚਣ ਲੱਗ ਪਈ ਕਿ ਉਸਦੇ ਮਾਤਾ-ਪਿਤਾ ਵੀ ਤਾਂ ਇੱਕ ਬਾਬੇ ਕੋਲ ਜਾਂਦੇ ਹਨ। ਉਹ ਸੋਚਣ ਲੱਗੀ ਕਿ ਉਹ ਆਪਣੇ ਮਾਤਾ-ਪਿਤਾ ਨੂੰ ਕਿਵੇਂ ਸਮਝਾਵੇ? ਉਸਨੇ ਘਰ ਆ ਕੇ ਆਪਣੀ ਮੰਮੀ ਨੂੰ ਕਿਹਾ, "ਮੰਮੀ ਜੀ! ਜਿਹੜੇ ਬਾਬੇ ਕੋਲ ਆਪਾਂ ਜਾਂਦੇ ਹਾਂ ਇਹੋ ਜਿਹੇ ਬਾਬੇ ਠੱਗ ਹੁੰਦੇ ਹਨ ਅਤੇ ਭੋਲੇ-ਭਾਲੇ ਲੋਕਾਂ ਨੂੰ ਲੁੱਟਦੇ ਹਨ।" ਉਸਦੇ ਮੰਮੀ ਕਹਿਣ ਲੱਗੇ, "ਨਹੀਂ ਬੇਟਾ! ਆਪਣੇ ਬਾਬਾ ਜੀ ਇਸ ਤਰ੍ਹਾਂ ਦੇ ਨਹੀਂ ਹਨ, ਆਪਾਂ ਤਾਂ ਆਪਣੀ ਸ਼ਰਧਾ ਅਨੁਸਾਰ ਹੀ ਮੱਥਾ ਟੇਕਦੇ ਹਾਂ ਅਤੇ ਬਾਬਾ ਜੀ ਆਪਣੀਆਂ ਬਿਮਾਰੀਆਂ ਵੀ ਠੀਕ ਕਰਦੇ ਹਨ।" ਇਸ ਗੱਲ 'ਤੇ ਖੁਸ਼ਬੂ ਚੁੱਪ ਹੋ ਗਈ। ਉਸਨੂੰ ਸਮਝ ਨਹੀਂ ਆ ਰਹੀ ਸੀ ਕਿ ਉਹ ਇਹ ਗੱਲ ਆਪਣੀ ਮੰਮੀ ਨੂੰ ਕਿਵੇਂ ਸਮਝਾਵੇਂ।

ਇਸ ਦੌਰਾਨ ਹੀ ਇੱਕ ਦਿਨ ਖੁਸ਼ਬੂ ਨੂੰ ਜ਼ੁਕਾਮ ਹੋ ਗਿਆ ਅਤੇ ਉਸਦੀ ਮੰਮੀ ਬਾਬੇ ਤੋਂ ਸੁਆਹ ਦੀਆਂ ਪੁੜੀਆਂ ਬਣਵਾ ਕੇ ਲੈ ਆਈ। ਉਸਨੇ ਇਹ ਪੁੜੀਆਂ ਖੁਸ਼ਬੂ ਨੂੰ ਦਿੱਤੀਆਂ ਅਤੇ ਕਿਹਾ ਕਿ ਇਹ ਪੁੜੀਆਂ ਬਾਬਾ ਜੀ ਦਾ ਨਾਂ ਲੈ ਕੇ ਖਾ ਲਵੇ। ਉਸ ਵੇਲੇ ਖੁਸ਼ਬੂ ਨੂੰ ਆਪਣੇ ਅਧਿਆਪਕ ਦੀ ਗੱਲ ਯਾਦ ਆ ਗਈ ਅਤੇ ਉਸਨੇ ਇਹ ਪੁੜੀਆਂ ਖਾਣ ਦੀ ਬਜਾਏ ਆਪਣੇ ਬਸਤੇ ਵਿੱਚ ਪਾ ਲਈਆਂ। ਚਾਰ-ਪੰਜ ਦਿਨਾਂ ਬਾਅਦ ਖੁਸ਼ਬੂ ਆਪਣੇ-ਆਪ ਹੀ ਠੀਕ ਹੋ ਗਈ।

ਕੁੱਝ ਦਿਨਾਂ ਬਾਅਦ ਮੰਮੀ ਖੁਸ਼ਬੂ ਨੂੰ ਕਹਿਣ ਲੱਗੀ, "ਖੁਸ਼ਬੂ! ਚੱਲ ਤਿਆਰ ਹੋ, ਆਪਾਂ ਡੇਰੇ ਜਾਣਾ ਹੈ।" ਦੋਵੇਂ ਮਾਵਾਂ-ਧੀਆਂ ਤਿਆਰ ਹੋ ਕੇ ਤੁਰ ਪਈਆਂ ਅਤੇ ਬਾਬੇ ਦੇ ਡੇਰੇ ਪਹੁੰਚ ਗਈਆਂ। ਖੁਸ਼ਬੂ ਨੇ ਪੁੱਛਿਆ ਕਿ ਉਹ ਇੱਥੇ ਕਿਉਂ ਆਈਆਂ ਹਨ ਤਾਂ ਉਸਦੀ ਮੰਮੀ ਨੇ ਜਵਾਬ ਦਿੱਤਾ, "ਬਾਬਾ ਜੀ ਨੇ ਤੈਨੂੰ ਠੀਕ ਕੀਤਾ ਹੈ, ਇਸ ਲਈ ਤੈਨੂੰ ਡੇਰੇ ਮੱਥਾ ਟਿਕਾਉਣ ਲਿਆਈ ਹਾਂ।" ਇਸ ਦੌਰਾਨ ਹੀ ਉਸਦੀ ਮੰਮੀ ਨੇ ਉੱਥੇ ਬੈਠੇ ਇੱਕ ਵਿਅਕਤੀ ਨੂੰ ਪੁੱਛਿਆ, "ਬਾਬਾ ਜੀ ਕਿੱਥੇ ਹਨ?" ਉਸ ਵਿਅਕਤੀ ਨੇ ਦੱਸਿਆ ਕਿ ਰਾਤ ਬਾਬਾ ਜੀ ਦੀ ਤਬੀਅਤ ਬਹੁਤ ਖਰਾਬ ਹੋ ਗਈ ਸੀ, ਉਨ੍ਹਾਂ ਨੂੰ ਸਾਰੀ ਰਾਤ ਉਲਟੀਆਂ ਆਉਂਦੀਆਂ ਰਹੀਆਂ। ਇਸ ਲਈ ਉਨ੍ਹਾਂ ਨੂੰ ਅੱਜ ਸਵੇਰੇ ਹੀ ਸ਼ਹਿਰ ਹਸਪਤਾਲ ਵਿੱਚ ਦਾਖਲ ਕਰਵਾਇਆ ਗਿਆ ਹੈ ਅਤੇ ਡਾਕਟਰ ਕਹਿੰਦੇ ਹਨ ਕਿ ਉਨ੍ਹਾਂ ਨੂੰ ਤਿੰਨ-ਚਾਰ ਦਿਨਾਂ ਬਾਅਦ ਛੁੱਟੀ ਮਿਲੇਗੀ।

ਖੁਸ਼ਬੂ ਨੂੰ ਹੁਣ ਆਪਣੀ ਮੰਮੀ ਨੂੰ ਸਮਝਾਉਣ ਦਾ ਵਧੀਆ ਮੌਕਾ ਮਿਲ ਗਿਆ। ਉਸਨੇ ਕਿਹਾ, "ਮੰਮੀ ਜੀ! ਬਾਬਾ ਜੀ ਤਾਂ ਦੂਜਿਆਂ ਨੂੰ ਠੀਕ ਕਰਦੇ ਹਨ, ਫਿਰ ਉਹ ਆਪ ਡਾਕਟਰ ਤੋਂ ਦਵਾਈ ਕਿਉਂ ਲੈਂਦੇ ਹਨ? ਮੈਂ ਬਾਬੇ ਵੱਲੋਂ ਦਿੱਤੀਆਂ ਪੁੜੀਆਂ ਤਾਂ ਖਾਧੀਆਂ ਹੀ ਨਹੀਂ ਸਨ। ਉਹ ਪੁੜੀਆਂ ਤਾਂ ਖਾਣ ਦੀ ਬਜਾਏ ਮੈਂ ਆਪਣੇ ਬਸਤੇ ਵਿੱਚ ਪਾ ਲਈਆਂ ਸਨ। ਮੈਂ ਤਾਂ ਆਪਣੇ-ਆਪ ਹੀ ਠੀਕ ਹੋ ਗਈ। ਮੰਮੀ ਜੀ! ਸਾਡੇ ਅਧਿਆਪਕ ਠੀਕ ਹੀ ਕਹਿੰਦੇ ਸਨ ਕਿ ਇਹ ਬਾਬੇ ਠੱਗ ਹੀ ਹੁੰਦੇ ਹਨ।" ਹੁਣ ਉਸਦੀ ਮੰਮੀ ਨੂੰ ਸਮਝ ਆ ਗਈ ਸੀ ਅਤੇ ਉਹ ਦੋਵੇਂ ਕਾਹਲੀ-ਕਾਹਲੀ ਆਪਣੇ ਘਰ ਮੁੜ ਆਈਆਂ। ਇਸ ਤਰ੍ਹਾਂ ਖੁਸ਼ਬੂ ਨੇ ਆਪਣੀ ਸਿਆਣਪ ਨਾਲ ਪਾਖੰਡੀ ਬਾਬੇ ਤੋਂ ਆਪਣਾ ਅਤੇ ਆਪਣੇ ਪਰਿਵਾਰ ਦਾ ਛੁਟਕਾਰਾ ਪਾ ਲਿਆ।

**97794-78900**

# ਆਓ ਵਿਗਿਆਨਕ ਕਾਰਨ ਜਾਣੀਏ ?



**ਰਣਧੀਰ ਗਿੱਲਪੱਤੀ**

ਵਿਗਿਆਨ ਵਿੱਚ ਦਿਲਚਸਪੀ ਰੱਖਣ ਵਾਲੇ ਜਗਿਆਸੂ ਵਿਦਿਆਰਥੀਓ, 'ਤਰਕਸ਼ੀਲ' ਦੇ ਪਿਛਲੇ ਅੰਕਾਂ ਵਿੱਚ ਅਸੀਂ ਆਪਣੇ ਆਲੇ-ਦੁਆਲੇ ਵਾਪਰਨ ਵਾਲੇ ਕੁੱਝ ਵਰਤਾਰਿਆਂ ਪਿੱਛੇ ਕੰਮ ਕਰਦੇ ਵਿਗਿਆਨਕ ਨਿਯਮਾਂ ਨੂੰ ਜਾਣਨ ਤੇ ਸਮਝਣ ਦਾ ਯਤਨ ਕੀਤਾ ਸੀ। ਆਓ, ਇਸ ਵਾਰ ਪ੍ਰਿਥਵੀ ਦੇ ਧਰਾਤਲ ਉੱਪਰ ਵਿਗਿਆਨ ਦੇ ਇੱਕ ਹੋਰ ਨਿਯਮ ਅਧੀਨ ਵਾਪਰਦੇ ਵਰਤਾਰਿਆਂ ਨੂੰ ਜਾਣਨ ਦੀ ਕੋਸ਼ਿਸ਼ ਕਰੀਏ। ਗੱਲ ਇੱਕ ਸਾਧਾਰਣ ਵਰਤਾਰੇ ਤੋਂ ਸ਼ੁਰੂ ਕਰਦੇ ਹਾਂ। ਕੀ ਤੁਸੀਂ ਕਦੇ ਸੋਚਿਆ ਹੈ ਕਿ ਤੁਹਾਡੇ ਪੜ੍ਹਨ ਵਾਲੇ ਮੇਜ਼ 'ਤੇ ਪਏ ਚਾਹ ਵਾਲੇ ਗਲਾਸ ਅਤੇ ਕੌਲੀ ਵਿੱਚੋਂ, ਗਲਾਸ ਦੇ ਡਿੱਗਣ 'ਤੇ ਚਾਹ ਦੇ ਡੁੱਲ੍ਹ ਜਾਣ ਦਾ ਖਤਰਾ ਵਧ ਕਿਉਂ ਹੁੰਦਾ ਹੈ ? ਕੀ ਤੁਹਾਨੂੰ ਇਹ ਵੀ ਪਤਾ ਹੈ ਕਿ ਕੌਲੀ ਦੀ ਨਿਸਬਤ ਗਲਾਸ ਨੂੰ ਡੇਗਣ ਦੇ ਵਧੇਰੇ ਮੌਕੇ ਪੈਦਾ ਕਰਨ ਵਿੱਚ ਵੀ ਵਿਗਿਆਨ ਦੇ ਇੱਕ ਨਿਯਮ ਨੇ ਰੋਲ ਅਦਾ ਕੀਤਾ ਹੈ ? ਆਓ, ਇਸ ਨਿਯਮ ਨੂੰ ਅਸੀਂ ਸਾਡੇ ਆਲੇ-ਦੁਆਲੇ ਵਾਪਰਦੇ ਹੋਰ ਵਰਤਾਰਿਆਂ 'ਤੇ ਵੀ ਲਾਗੂ ਹੁੰਦਾ ਦੇਖੀਏ :-

ਦਰਅਸਲ ਪ੍ਰਿਥਵੀ, ਧਰਾਤਲ ਉੱਪਰ ਪਈਆਂ ਸਭੇ ਵਸਤਾਂ ਨੂੰ ਆਪਣੀ ਗੁਰੂਤਾ ਖਿੱਚ ਨਾਲ ਆਪਣੇ ਕੇਂਦਰ ਵੱਲ ਖਿਚਦੀ ਹੈ। ਜ਼ਮੀਨ ਉੱਪਰ ਟਿਕੀ ਹਰ ਵਸਤੂ ਦਾ ਇੱਕ ਆਪਣਾ ਆਧਾਰ ਤਾਂ ਹੁੰਦਾ ਹੀ ਹੈ ਜਦਕਿ ਗੁਰੂਤਾ ਖਿੱਚ ਕਾਰਣ ਉਸਦੀ ਉਚਾਈ ਦੇ ਮੱਧ ਵਿੱਚ ਇੱਕ ਗੁਰੂਤਵ ਕੇਂਦਰ ਵੀ ਬਣਦਾ ਹੈ ਜਿਸ ਵਿੱਚੋਂ ਜ਼ਮੀਨ ਦੇ ਤਲ ਤੱਕ ਬਣਦੇ ਲੰਬ ਵੱਲ ਉਹ ਵਸਤੂ ਡਿਗਦੀ ਹੈ। ਯਾਦ ਰੱਖਣ ਵਾਲੀ ਗੱਲ ਇਹ ਹੈ ਕਿ ਕੋਈ ਵੀ ਵਸਤੂ, ਜੋ ਜ਼ਮੀਨ ਉੱਪਰ ਟਿਕਾਈ ਗਈ ਹੈ, ਉਸ ਸਮੇਂ ਤੱਕ ਨਹੀਂ ਡਿਗਦੀ ਜਿੰਨੀ ਦੇਰ ਤੱਕ ਉਸਦੇ ਗੁਰੂਤਵ ਕੇਂਦਰ ਦਾ ਲੰਬ ਉਸਦੇ ਆਧਾਰ ਦੇ ਅੰਦਰ ਹੀ ਰਹਿੰਦਾ ਹੈ। ਜਦੋਂ ਗੁਰੂਤਵ ਕੇਂਦਰ ਆਧਾਰ ਤੋਂ ਬਾਹਰ ਹੋ ਜਾਵੇ ਤਾਂ ਵਸਤੂ ਦਾ ਡਿੱਗਣਾ ਅਟੱਲ ਹੋ ਜਾਂਦਾ ਹੈ। ਵਸਤੂ ਦੇ ਡਿੱਗਣ ਲਈ ਜ਼ਿੰਮੇਵਾਰ ਗੁਰੂਤਵ ਕੇਂਦਰ, ਵਸਤੂ ਦੇ ਆਧਾਰ ਦੀ ਚੌੜਾਈ ਅਤੇ ਉਸਦੀ ਉਚਾਈ ਦੇ ਲੰਬ ਦੇ ਅਨੁਪਾਤ ਦੇ ਅਨੁਸਾਰੀ ਹੁੰਦਾ ਹੈ। ਚੌੜੇ ਆਧਾਰ ਤੇ ਘੱਟ ਉਚਾਈ ਵਾਲੀਆਂ ਵਸਤਾਂ ਦੇ ਗੁਰੂਤਵ ਕੇਂਦਰ ਦਾ ਬਣਦਾ ਲੰਬ ਉਸਦੇ ਆਧਾਰ ਦੇ ਅੰਦਰ ਹੀ ਰਹਿੰਦਾ ਹੈ, ਇਸ ਲਈ ਉਹ ਉਸ ਹੱਦ ਤੱਕ ਟੇਢੀਆਂ ਕਰਨ 'ਤੇ ਵੀ ਨਹੀਂ ਡਿਗਦੀਆਂ ਜਦੋਂ ਤੱਕ ਉਹਨਾਂ ਦੇ ਗੁਰੂਤਵ ਕੇਂਦਰ ਦਾ ਲੰਬ ਆਧਾਰ ਤੋਂ ਬਾਹਰ ਨਹੀਂ ਚਲਾ ਜਾਂਦਾ। ਇਸ ਤੋਂ ਉਲਟ, ਘੱਟ ਚੌੜੇ ਆਧਾਰ ਤੇ ਵੱਧ ਉਚਾਈ ਵਾਲੀ ਵਸਤੂ ਦਾ ਗੁਰੂਤਵ ਕੇਂਦਰ ਵੀ ਜ਼ਿਆਦਾ ਉੱਚਾ ਹੋਣ ਕਰਕੇ ਇਸ ਦੇ ਲੰਬ ਨੂੰ ਆਧਾਰ ਦੇ ਅੰਦਰ ਰੱਖਣਾ ਮੁਸ਼ਕਿਲ ਹੋ ਜਾਂਦਾ ਹੈ ਤੇ ਜ਼ਰਾ ਜਿੰਨਾ ਟੇਢਾ ਹੋਣ 'ਤੇ ਹੀ ਇਸ ਦਾ ਕੇਂਦਰ ਆਧਾਰ ਤੋਂ ਬਾਹਰ ਚਲਾ ਜਾਂਦਾ ਹੈ ਅਤੇ ਨਤੀਜੇ ਵਜੋਂ ਵਸਤੂ ਡਿੱਗ ਪੈਂਦੀ ਹੈ। ਹੁਣ ਵਿਗਿਆਨ ਦੇ ਇਸ ਨਿਯਮ ਨੂੰ ਮੇਜ਼ 'ਤੇ ਪਏ ਗਲਾਸ ਤੇ ਕੌਲੀ 'ਤੇ ਲਾਗੂ ਕਰਕੇ ਦੇਖੋ। ਕੌਲੀ ਦਾ ਆਧਾਰ ਜ਼ਿਆਦਾ ਅਤੇ ਉਚਾਈ ਘੱਟ ਹੈ, ਇਸ ਲਈ ਉਸਦਾ ਗੁਰੂਤਾ ਕੇਂਦਰ ਉਸਦੇ ਆਧਾਰ ਦੇ ਐਨ ਵਿਚਕਾਰ ਹੈ ਤੇ ਉਹ ਕਾਫੀ ਟੇਢੀ ਕਰਨ 'ਤੇ ਵੀ ਨਹੀਂ ਡਿੱਗਦੀ। ਪਰ ਗਲਾਸ ਦਾ ਆਧਾਰ ਛੋਟਾ ਤੇ ਉਚਾਈ ਜ਼ਿਆਦਾ ਹੈ ਜਿਸ ਕਾਰਨ ਉਸਦੇ ਉੱਚੇ ਗੁਰੂਤਵ ਕੇਂਦਰ ਦਾ ਲੰਬ ਮੁਸ਼ਕਿਲ ਨਾਲ ਹੀ ਉਸਦੇ ਆਧਾਰ ਦੇ ਅੰਦਰ ਟਿਕਿਆ ਹੋਇਆ ਹੈ। ਜ਼ਰਾ ਕੁ ਜਿੰਨਾ ਟੇਢਾ ਹੋਣ 'ਤੇ ਹੀ ਉਸਦਾ ਗੁਰੂਤਵ ਕੇਂਦਰ ਆਧਾਰ ਤੋਂ ਬਾਹਰ ਚਲਾ ਜਾਂਦਾ ਹੈ ਤੇ ਗਲਾਸ ਡਿੱਗ ਜਾਂਦਾ ਹੈ। ਆਧਾਰ ਤੋਂ ਬਾਹਰ ਵੱਲ ਜਾ ਰਹੇ ਗੁਰੂਤਵ ਕੇਂਦਰ ਨੂੰ ਕੰਟਰੋਲ ਕਰਨ ਲਈ ਵਸਤੂ ਦੀ ਉਚਾਈ ਦੇ ਸਿਖਰ ਤੋਂ ਉਲਟ ਦਿਸ਼ਾ ਵੱਲ ਬਲ ਲਗਾ ਕੇ ਹੀ ਵਸਤੂ ਨੂੰ ਡਿੱਗਣ ਤੋਂ ਬਚਾਇਆ ਜਾ ਸਕਦਾ ਹੈ।

ਇਸ ਕਿਸਮ ਦੇ ਤਜ਼ਰਬੇ ਤੁਸੀਂ ਖ਼ੁਦ ਵੀ ਕਰ ਸਕਦੇ ਹੋ। ਜ਼ਮੀਨ 'ਤੇ ਸਿੱਧੀ ਪਈ ਇੱਟ ਦਾ ਆਧਾਰ ਜ਼ਿਆਦਾ ਤੇ ਉਚਾਈ ਘੱਟ ਹੁੰਦੀ ਹੈ ਤੇ ਇਹ ਕਾਫੀ ਟੇਢੀ ਹੋ ਕੇ ਵੀ ਨਹੀਂ ਡਿਗਦੀ। ਇਸਦੇ ਮੁਕਾਬਲੇ, ਪਾਸੇ ਪਰਨੇ ਖੜ੍ਹੀ ਕੀਤੀ ਇੱਟ ਦਾ ਆਧਾਰ ਘਟਣ ਤੇ ਉਚਾਈ ਵਧਣ ਕਾਰਨ, ਥੋੜ੍ਹਾ ਜਿਆਦਾ ਤਵਾਜ਼ਨ ਵਿਗੜਨ 'ਤੇ ਹੀ ਇਹ ਜਲਦੀ ਡਿੱਗ ਪੈਂਦੀ ਹੈ ਤੇ ਮੱਥੇ ਪਰਨੇ ਖੜ੍ਹੀ ਕੀਤੀ ਇੱਟ ਹੋਰ ਵੀ ਜਲਦੀ ਡਿੱਗੇਗੀ। ਜ਼ਮੀਨ 'ਤੇ ਸਿੱਧੀ ਰੱਖੀ ਇੱਟ ਉੱਪਰ ਤੁਸੀਂ ਛੇ ਇੱਟਾਂ ਆਸਾਨੀ ਨਾਲ ਚਿਣ ਸਕਦੇ ਹੋ ਪਰ ਟੇਢੇ ਦਾਅ ਇਹ ਕੰਮ ਮੁਸ਼ਕਿਲ ਹੋਵੇਗਾ ਤੇ ਮੱਥੇ ਪਰਨੇ ਹੋਰ ਵੀ ਔਖਾ। ਇਸੇ ਤਰ੍ਹਾਂ ਤੁਸੀਂ ਦੇਖ ਸਕਦੇ ਹੋ ਕਿ ਇੱਕ ਪੈਰ 'ਤੇ ਖੜ੍ਹਨ ਨਾਲੋਂ ਦੋਵਾਂ ਪੈਰਾਂ 'ਤੇ ਖੜ੍ਹਨਾ ਆਸਾਨ ਹੈ ਕਿਉਂਕਿ ਦੋਵਾਂ ਪੈਰਾਂ 'ਤੇ ਖੜ੍ਹਨ ਨਾਲ ਪੈਰਾਂ ਦੇ ਵਿਚਕਾਰਲਾ ਆਧਾਰ ਖੇਤਰ ਕਾਫੀ ਵਧ ਜਾਂਦਾ ਹੈ। ਅੱਗੇ ਦੇਖੋ, ਦੋਵਾਂ ਪੈਰਾਂ

’ਤੇ ਖੜ੍ਹਨ ਵੇਲੇ ਵੀ ਸਾਵਧਾਨ ਪੁਜੀਸ਼ਨ ’ਚ ਖੜ੍ਹਨ ਨਾਲੋਂ ਵਿਸ਼ਰਾਮ ਪੁਜੀਸ਼ਨ ਵਿੱਚ ਖੜ੍ਹਨਾ ਹੋਰ ਵੀ ਜ਼ਿਆਦਾ ਸੁਖਾਲਾ ਹੈ। ਦੋਵੇਂ ਹਾਲਤਾਂ ’ਚ ਜ਼ਮੀਨ ਤੋਂ ਸਰੀਰ ਦੀ ਉਚਾਈ ਭਾਵੇਂ ਇੱਕੋ ਜਿੰਨੀ ਹੀ ਹੈ ਪਰ ਦੋਵਾਂ ਪੈਰਾਂ ਦੇ ਵਿਚਕਾਰ ਬਣੇ ਆਧਾਰ ਅਲੱਗ-ਅਲੱਗ ਹਨ।

ਵਿਗਿਆਨ ਦੇ ਉੱਪਰ ਜ਼ਿਕਰ ਕੀਤੇ ਨਿਯਮ ਸੰਬੰਧੀ ਤੁਹਾਡੇ ਮਨ ਵਿੱਚ ਇਹ ਸ਼ੰਕਾ ਪੈਦਾ ਹੋ ਸਕਦੀ ਹੈ ਕਿ ਕਾਫੀ ਟੇਢੇ ਹੋਏ ਖੰਭੇ ਜਾਂ ਝੁਕੇ ਸਫੈਦੇ ਦੇ ਦਰਖਤ ਦੇ ਗੁਰੂਤਵ ਕੇਂਦਰ, ਆਧਾਰ ਤੋਂ ਬਾਹਰ ਜਾਣ ਦੇ ਬਾਵਜੂਦ ਇਹ ਕਿਉਂ ਨਹੀਂ ਡਿਗਦੇ? ਖੰਭੇ ਤੇ ਦਰਖਤ ਦੇ ਨਾ ਡਿੱਗਣ ਦਾ ਕਾਰਨ ਉਸਦੇ ਆਧਾਰ ਉੱਪਰ ਬਣੀ ਮਿੱਟੀ ਦੀ ਮਜ਼ਬੂਤ ਪਕੜ ਹੈ। ਗੁਰੂਤਵ ਕੇਂਦਰ ਦਾ ਜਿੰਨਾ ਬਲ ਹੇਠਾਂ ਡਿੱਗਣ ਵਾਸਤੇ ਲੱਗ ਰਿਹਾ ਹੈ, ਮਿੱਟੀ ਨੇ ਉਸਤੋਂ ਵੱਧ ਬਲ ਨਾਲ ਆਧਾਰ ਪਕੜ ਕੇ ਰੱਖਿਆ ਹੋਇਆ ਹੈ ਜਿਸ ਕਾਰਨ ਇਹ ਡਿੱਗਣ ਤੋਂ ਬਚੇ ਰਹਿੰਦੇ ਹਨ। ਹੁਣ ਆਓ ਇਸ ਨਿਯਮ ਅਧੀਨ ਵਾਪਰਨ ਵਾਲੇ ਕੁੱਝ ਹੋਰ ਵਰਤਾਰਿਆਂ ਦੀ ਗੱਲ ਕਰੀਏ।

**ਡਬਲ ਡੈਕਰ ਬਸ ਦੇ ਉਲਟਣ ਦਾ ਖਤਰਾ ਵੱਧ ਹੁੰਦਾ ਹੈ, ਕਿਉਂ?**



ਸਾਧਾਰਨ ਬਸ ਦੇ ਮੁਕਾਬਲੇ ਡਬਲ ਡੈਕਰ (ਦੋ ਮੰਜ਼ਲੀ) ਬਸ ਜ਼ਿਆਦਾ ਉੱਚੀ ਹੋਣ ਕਾਰਨ ਉਸਦਾ ਗੁਰੂਤਵ ਕੇਂਦਰ ਵੀ ਜ਼ਿਆਦਾ ਉੱਚਾ ਹੁੰਦਾ ਹੈ ਤੇ ਉਸਦੇ ਗੁਰੂਤਵ ਲੰਬ ਦੇ ਆਧਾਰ ਤੋਂ ਬਾਹਰ ਜਾਣ ਦੇ ਮੌਕੇ ਵੀ ਵਧੇਰੇ ਬਣਦੇ ਹਨ ਤੇ ਇਸਦੇ ਸਾਧਾਰਨ ਬਸ ਦੇ ਮੁਕਾਬਲੇ ਉਲਟ ਜਾਣ ਦਾ ਖਤਰਾ ਜ਼ਿਆਦਾ ਹੁੰਦਾ ਹੈ। ਮੋੜ ਕੱਟ ਰਹੇ ਕਿਸੇ ਗਤੀਸ਼ੀਲ ਵਾਹਨ ਦਾ ਗੁਰੂਤਵ ਕੇਂਦਰ ਮੋੜ ਦੀ ਦਿਸ਼ਾ ਤੋਂ ਉਲਟ ਦਿਸ਼ਾ ਵੱਲ ਵਧਦਾ ਹੈ ਤੇ ਇਹ ਵਾਹਨ ਦੀ ਰਫ਼ਤਾਰ ਦੇ ਸਿੱਧੇ ਅਨੁਪਾਤ ਨਾਲ ਜੁੜਿਆ ਹੁੰਦਾ ਹੈ। ਇਸ ਲਈ ਮੋੜ ਤੋਂ ਮੁੜਨ ਸਮੇਂ ਆਮ ਬਸ ਨੂੰ ਕਾਰ ਨਾਲੋਂ ਹੌਲੀ ਰਫ਼ਤਾਰ ਨਾਲ ਮੋੜਿਆ ਜਾਂਦਾ ਹੈ ਤੇ ਡਬਲ ਡੈਕਰ ਬਸ ਨੂੰ ਮੋੜਨ ਵੇਲੇ ਰਫ਼ਤਾਰ ਹੋਰ ਵੀ ਘੱਟ ਕਰਨੀ ਪੈਂਦੀ ਹੈ ਕਿਉਂਕਿ ਡਬਲ ਡੈਕਰ ਬਸ ਦੀ ਉਚਾਈ ਜ਼ਿਆਦਾ ਹੋਣ ਕਾਰਨ ਇਸਦੇ ਲੰਬ ਦੇ ਬਾਹਰ ਜਾਣ ਦਾ ਖਤਰਾ ਵੱਧ ਹੁੰਦਾ ਹੈ ਤੇ ਸੜਕ ਦੇ ਮੋੜ ਤੋਂ ਮੁੜਨ ਸਮੇਂ ਜ਼ਿਆਦਾ ਰਫ਼ਤਾਰ ਨਾਲ ਇਹ ਖਤਰਾ ਹੋਰ ਵੀ ਵਧ ਜਾਂਦਾ ਹੈ। ਇਸ ਲਈ ਸਾਧਾਰਨ ਬਸ ਦੀ ਨਿਸਬਤ ਮੋੜ ਮੁੜਨ ਵੇਲੇ ਇਸ ਦੀ ਰਫ਼ਤਾਰ ਘੱਟ ਰੱਖੀ ਜਾਂਦੀ ਹੈ। ਲੋੜ ਪੈਣ ’ਤੇ ਸੜਕ ਤੋਂ ਹੇਠਾਂ ਲਾਹੁਣ ਸਮੇਂ ਵੀ ਡਬਲ ਡੈਕਰ ਬਸ ਦੇ ਡਰਾਈਵਰ ਨੂੰ ਆਮ ਬਸ ਦੇ ਮੁਕਾਬਲੇ ਜ਼ਿਆਦਾ ਸਾਵਧਾਨੀ ਵਰਤਣੀ ਪੈਂਦੀ ਹੈ। ਅਜਿਹੇ ਮੌਕੇ ਉਹ ਇਸ ਨੂੰ ਆਮ ਬਸ ਜਿੰਨੀ ਟੇਢੀ ਨਹੀਂ ਕਰ ਸਕਦਾ।

ਇਸੇ ਵਜ੍ਹਾ ਕਰਕੇ ਟ੍ਰੈਫਿਕ ਨਿਯਮਾਂ ਵਿੱਚ ਮਿਥੀ ਉਚਾਈ ਤੋਂ ਜ਼ਿਆਦਾ ਉੱਚੇ ਲੱਦੇ ਟਰੱਕ ਦਾ ਚਲਾਨ ਕੀਤਾ ਜਾਂਦਾ ਹੈ ਕਿਉਂਕਿ ਮਿਥੀ ਸੀਮਾ ਤੋਂ ਜ਼ਿਆਦਾ ਉੱਚੇ ਲੱਦੇ ਟਰੱਕ ਦੀ ਉਚਾਈ ਉਸਦੇ ਆਧਾਰ ਨਾਲੋਂ ਕਾਫੀ ਵਧ ਜਾਂਦੀ ਹੈ ਤੇ ਉਸਦੇ ਗੁਰੂਤਵ ਕੇਂਦਰ ਦੇ ਆਧਾਰ ਤੋਂ ਬਾਹਰ ਜਾਣ ਅਤੇ ਹਾਦਸੇ ਨੂੰ ਸੱਦਾ ਦੇਣ ਦੇ ਮੌਕੇ ਵਧ ਜਾਂਦੇ ਹਨ।

**ਚੜ੍ਹਾਈ ਚੜ੍ਹ ਰਿਹਾ ਆਦਮੀ ਅੱਗੇ ਵੱਲ ਨੂੰ ਝੁਕ ਕੇ ਚਲਦਾ ਹੈ, ਕਿਉਂ?**



ਸਪਾਟ ਪੱਧਰੀ ਜ਼ਮੀਨ ਉੱਪਰ ਸਿੱਧੇ ਖੜ੍ਹੇ ਆਦਮੀ ਦਾ ਗੁਰੂਤਵ ਕੇਂਦਰ ਉਸਦੇ ਆਧਾਰ (ਪੈਰਾਂ) ਦੇ ਅੰਦਰ ਪੈਂਦਾ ਹੈ। ਇਸ ਲਈ ਪੱਧਰੀ ਜ਼ਮੀਨ ਉੱਪਰ ਆਦਮੀ ਸਿੱਧਾ ਹੋ ਕੇ ਚਲਦਾ ਹੈ। ਪਰ ਜੇ ਆਦਮੀ ਚੜ੍ਹਾਈ ਚੜ੍ਹਨ ਵੇਲੇ ਸਿੱਧਾ ਰਹਿਣ ਦਾ ਯਤਨ ਕਰੇ ਤਾਂ ਉਸਦੇ ਸਰੀਰ ਦੇ ਗੁਰੂਤਵ ਕੇਂਦਰ ਦਾ ਲੰਬ ਉਸਦੇ ਪੈਰਾਂ ਦੀ ਬਜਾਏ ਪਿੱਛੇ ਵੱਲ ਪਵੇਗਾ ਤੇ ਉਹ ਲਾਜ਼ਮੀ ਤੌਰ ’ਤੇ ਡਿੱਗ ਪਵੇਗਾ। ਇਸ ਲਈ ਗੁਰੂਤਵ ਕੇਂਦਰ ਨੂੰ ਆਪਣੇ ਪੈਰਾਂ ਦੇ ਵਿਚਕਾਰ ਰੱਖਣ ਲਈ ਆਦਮੀ ਅੱਗੇ ਵੱਲ ਝੁਕ ਕੇ ਚੜ੍ਹਾਈ ਚੜ੍ਹਦਾ ਹੈ। ਇੱਥੇ ਵੀ ਵਿਗਿਆਨ ਦਾ ਉਹੀ ਨਿਯਮ ਲਾਗੂ ਹੋ ਰਿਹਾ ਹੈ ਜਿਸ ਵਿੱਚ ਆਧਾਰ ਤੋਂ ਬਾਹਰ ਵੱਲ ਡਿੱਗ ਰਹੇ ਗੁਰੂਤਵ ਕੇਂਦਰ ਵੱਲ ਡਿੱਗ ਰਹੀ ਵਸਤੂ ਨੂੰ ਡਿੱਗਣ ਤੋਂ ਬਚਾਉਣ ਲਈ ਵਸਤੂ ਦੇ ਸਿਖਰ ਤੋਂ ਵਿਰੋਧੀ ਦਿਸ਼ਾ ਵੱਲ ਬਲ ਲਗਾਇਆ ਜਾਂਦਾ ਹੈ।

ਕਿਸੇ ਢਲਾਣ ਤੋਂ ਉਤਰਨ ਸਮੇਂ ਇਹੀ ਨਿਯਮ ਵੱਖਰੀ ਹਾਲਤ ਵਿੱਚ ਲਾਗੂ ਹੋ ਰਿਹਾ ਹੁੰਦਾ ਹੈ। ਉਤਰਾਈ ਉੱਤਰਦੇ ਸਮੇਂ ਆਦਮੀ ਆਪਣੇ ਸਰੀਰ ਦਾ ਝੁਕਾਅ ਪਿੱਤੇ ਵੱਲ ਨੂੰ ਰੱਖ ਕੇ ਆਧਾਰ ਤੋਂ ਅਗਾਂਹ ਵੱਲ ਪੈ ਰਹੇ ਗੁਰੂਤਵ ਕੇਂਦਰ ਨੂੰ ਕੰਟਰੋਲ ਕਰਦਾ ਹੈ।

ਗੁਰੂਤਵ ਕੇਂਦਰ ਦੇ ਆਧਾਰ ਤੋਂ ਦੂਰੀ ਵੱਲ ਖਿਸਕਣ ਦਾ ਗਤੀ ਨਾਲ ਸਿੱਧਾ ਸੰਬੰਧ ਹੈ। ਅੱਗੇ ਵੱਲ ਦੌੜ ਰਹੀ ਵਸਤੂ ਦਾ ਗੁਰੂਤਵ ਕੇਂਦਰ ਗਤੀ ਦੀ ਦਿਸ਼ਾ ਤੋਂ ਉਲਟ ਪਿੱਛੇ ਵੱਲ

ਖਿਸਕਣ ਦੀ ਕੋਸ਼ਿਸ਼ ਕਰਦਾ ਹੈ। ਇਹ ਗਤੀ ਦੀ ਤੀਬਰਤਾ ਦੇ ਅਨੁਪਾਤ ਵਿੱਚ ਹੀ ਵਿਰੋਧੀ ਦਿਸ਼ਾ ਵੱਲ ਖਿਸਕਣ ਦੀ ਤੀਬਰਤਾ ਜਾਹਰ ਕਰਦਾ ਹੈ। ਇਸ ਲਈ ਦੌੜ ਲਗਾਉਂਦੇ ਸਮੇਂ ਦੌੜਾਕ ਅੱਗੇ ਵੱਲ ਨੂੰ ਝੁਕ ਕੇ ਦੌੜਦੇ ਹਨ ਤੇ ਪਿੱਛੇ ਵੱਲ ਖਿਸਕ ਰਹੇ ਗੁਰੂਤਵ ਕੇਂਦਰ ਦੀ ਦਿਸ਼ਾ ਵਿੱਚ ਡਿੱਗਣ ਤੋਂ ਬਚਦੇ ਹਨ। ਇਹੀ ਸਥਿਤੀ ਸਾਈਕਲ ਰੇਸ ਜਾਂ ਘੋੜ ਦੌੜ ਵਿੱਚ ਹਿੱਸਾ ਲੈ ਰਹੇ ਸਵਾਰਾਂ ਦੀ ਹੁੰਦੀ ਹੈ।

**ਰੱਸੇ ਉੱਪਰ ਚੱਲ ਰਿਹਾ ਕਲਾਕਾਰ ਹੱਥਾਂ ਵਿੱਚ ਲੰਬਾ ਬਾਂਸ ਫੜਦਾ ਹੈ, ਕਿਉਂ ?**



ਦੋ ਖੰਭਿਆਂ ਵਿਚਕਾਰ ਤਣੇ ਹੋਏ ਰੱਸੇ ਉੱਪਰ ਚੱਲ ਰਹੇ ਕਲਾਕਾਰ ਦਾ ਆਧਾਰ ਉਸਦੇ ਪੈਰਾਂ ਵਿੱਚ ਬਹੁਤ ਥੋੜ੍ਹੇ ਖੇਤਰ ਵਿੱਚ ਹੁੰਦਾ ਹੈ। ਜ਼ਮੀਨ ਤੋਂ ਸੱਤ-ਅੱਠ ਫੁੱਟ ਦੀ ਉਚਾਈ 'ਤੇ ਰੱਸੇ ਉੱਪਰ ਖੜ੍ਹਾ ਕਲਾਕਾਰ ਬਹੁਤ ਉੱਚਾ ਲੰਬ ਬਣਾ ਰਿਹਾ ਹੁੰਦਾ ਹੈ। ਇਸ ਤਰ੍ਹਾਂ ਵੱਡੇ ਲੰਬ ਦੇ ਮੁਕਾਬਲੇ ਉਸਦਾ ਆਧਾਰ ਬੇਹੱਦ ਘੱਟ ਬਣ ਜਾਂਦਾ ਹੈ ਜੋ ਰੱਸੇ ਦੇ ਇੱਧਰ-ਉੱਧਰ ਝੂਲਦੇ ਰਹਿਣ ਕਰਕੇ ਅਸਥਿਰ ਵੀ ਬਣਿਆ ਰਹਿੰਦਾ ਹੈ। ਇਸ ਹਾਲਤ ਵਿੱਚ ਰੱਸੇ ਉੱਪਰ ਤੁਰਨ ਸਮੇਂ ਕਲਾਕਾਰ ਦਾ ਗੁਰੂਤਵ ਕੇਂਦਰ ਆਧਾਰ ਤੋਂ ਬਹੁਤ ਬਾਹਰ ਵੱਲ ਸੱਜੇ ਜਾਂ ਖੱਬੇ ਪੈਂਦਾ ਰਹਿੰਦਾ ਹੈ ਤੇ ਉਸਦੇ ਰੱਸੇ ਤੋਂ ਹੇਠਾਂ ਡਿੱਗ ਪੈਣ ਦੇ ਮੌਕੇ ਲਗਾਤਾਰ ਬਣਦੇ ਰਹਿੰਦੇ ਹਨ। ਰੱਸੇ ਤੋਂ ਡਿੱਗਣੋਂ ਬਚਣ ਲਈ ਜ਼ਰੂਰੀ ਹੈ ਕਿ ਕਲਾਕਾਰ ਆਪਣੇ ਸਰੀਰ ਦਾ ਲੰਬ ਆਧਾਰ ਦੇ ਅੰਦਰ ਰੱਖਣ ਵਾਸਤੇ ਯਤਨ ਕਰਦਾ ਰਹੇ ਤੇ ਆਪਣੇ ਸਰੀਰ ਨੂੰ ਆਧਾਰ ਤੋਂ ਬਾਹਰ ਵੱਲ ਜਾ ਰਹੇ ਗੁਰੂਤਵ ਕੇਂਦਰ ਤੋਂ ਉਲਟ ਦਿਸ਼ਾ ਵੱਲ ਝੁਕਾਉਂਦਾ ਰਹੇ। ਪਰ ਰੱਸੇ ਉੱਪਰ ਚੱਲ ਰਹੇ ਕਲਾਕਾਰ ਲਈ ਆਪਣਾ ਸਰੀਰ ਸੱਜੇ ਜਾਂ ਖੱਬੇ ਜ਼ਿਆਦਾ ਝੁਕਾਉਣਾ ਸੰਭਵ ਨਹੀਂ ਹੁੰਦਾ। ਇਸ ਲਈ ਉਹ ਆਪਣੇ ਹੱਥਾਂ ਵਿੱਚ ਲੰਬਾ ਬਾਂਸ ਫੜ ਕੇ ਚਲਦਾ ਹੈ ਜਿਸ ਨੂੰ ਉਹ ਗੁਰੂਤਵ ਕੇਂਦਰ ਦੇ ਖਿਸਕਣ ਦੀ ਦਿਸ਼ਾ ਤੋਂ ਉਲਟ ਦਿਸ਼ਾ ਵੱਲ ਲੋੜ ਅਨੁਸਾਰ ਸੱਜੇ ਜਾਂ ਖੱਬੇ ਝੁਕਾ ਕੇ ਗੁਰੂਤਵ ਕੇਂਦਰ ਨੂੰ ਆਧਾਰ ਵੱਲ ਮੋੜਦਾ ਹੈ। ਇਸ ਤਰ੍ਹਾਂ ਪੈਂਡੂਲਮ ਵਾਂਗ ਡੋਲਦੇ ਗੁਰੂਤਵ ਕੇਂਦਰ ਨੂੰ ਬਾਂਸ ਦੀ ਸਹਾਇਤਾ ਨਾਲ ਕਾਬੂ ਵਿੱਚ ਰੱਖ ਕੇ ਕਲਾਕਾਰ ਰੱਸੇ ਉੱਪਰ ਤੁਰਨ ਦਾ ਸਫ਼ਲ ਪ੍ਰਦਰਸ਼ਨ ਕਰਨ ਵਿੱਚ ਕਾਮਯਾਬ ਹੋ ਜਾਂਦਾ ਹੈ। ਇਹ ਕ੍ਰਿਆ ਬਿਲਕੁਲ ਉਸੇ ਕਿਸਮ ਦੀ ਹੈ ਜਿਵੇਂ ਅਸੀਂ ਖੇਤ ਦੀ ਪਤਲੀ ਵੱਟ ਉੱਤੇ ਤੁਰਨ ਸਮੇਂ ਆਪਣੀਆਂ ਬਾਹਾਂ ਫੈਲਾਉਂਦੇ ਹੋਏ ਸਰੀਰ ਦੀ ਲੋੜ ਅਨੁਸਾਰ ਸੱਜੇ-ਖੱਬੇ ਬਾਹਾਂ ਝੁਕਾ ਕੇ ਸੰਤੁਲਨ ਬਣਾਈ ਰਖਦੇ ਹਾਂ। ਇਸੇ ਕਿਸਮ ਦਾ ਵਿਵਹਾਰ ਸਕੂਲੀ ਬੱਚੇ ਖੇਡ-ਖੇਡ ਵਿੱਚ ਰੇਲਵੇ ਟਰੈਕ ਉੱਪਰ ਚੱਲਣ ਸਮੇਂ ਬਾਹਵਾਂ ਨੂੰ ਪਾਸਿਆਂ ਵੱਲ ਫੈਲਾ ਕੇ ਕਰਦੇ ਹਨ।

**98556-56156**

*ਮਿੰਨੀ ਕਹਾਣੀ*

## ਆਸਥਾ ਦੇ ਵਪਾਰੀ

ਇੱਕ ਧਾਰਮਿਕ ਡੇਰੇ ਦੇ ਮੁਖੀ ਪੰਡਾਲ 'ਚ ਬੈਠੇ ਆਪਣੇ ਪੈਰੋਕਾਰਾਂ ਨੂੰ ਪ੍ਰਵਚਨ ਕਰਨ ਈ ਵਾਲੇ ਸਨ ਕਿ ਇੱਕ ਸਿਆਸੀ ਪਾਰਟੀ ਦੇ ਉੱਘੇ ਨੇਤਾ ਦੀਆਂ ਗੱਡੀਆਂ ਦਾ ਕਾਫਲਾ ਡੇਰੇ ਉੱਤੇ ਆਣ ਪਹੁੰਚਿਆ। 'ਬਾਬਾ ਜੀ' ਨੇ ਮਹਿਮਾਨ ਨੇਤਾ ਦਾ ਉੱਠ ਕੇ ਖੁਸ਼ੀ ਨਾਲ ਸਵਾਗਤ ਕੀਤਾ ਅਤੇ ਦੋਵੇਂ ਜਣੇ ਗੱਲਬਾਤ ਲਈ ਗੁਪਤ ਕਮਰੇ ਅੰਦਰ ਚਲੇ ਗਏ। 'ਬਾਬਾ ਜੀ' ਨੇ ਨੇਤਾ ਦੇ ਆਉਣ ਦਾ ਮਤਲਬ ਸਮਝਣ ਦੇ ਬਾਵਜੂਦ ਪੁੱਛ ਹੀ ਲਿਆ, "ਨੇਤਾ ਜੀ! ਅੱਜ ਇਸ ਗਰੀਬਖਾਨੇ ਕਿਵੇਂ ਆਉਣਾ ਹੋਇਆ ?"

"ਬਾਬਾ ਜੀ! ਵਿਧਾਨ ਸਭਾ ਚੋਣਾਂ ਆ ਗਈਆਂ ਨੇ ਅਤੇ ਤੁਹਾਨੂੰ ਪਤਾ ਈ ਏ ਕਿ ਇਸ ਇਲਾਕੇ ਦੀਆਂ ਸਾਰੀਆਂ ਸੀਟਾਂ ਦੀ ਜਿੱਤ-ਹਾਰ ਦਾ ਫੈਸਲਾ ਹਰ ਵਾਰ ਤੁਹਾਡੇ ਈ ਸਿਰ 'ਤੇ ਹੁੰਦਾ ਏ।" ਨੇਤਾ ਨੇ ਹਮਾਇਤ ਲੈਣ ਦੇ ਪੱਖ ਤੋਂ ਬੋਲਦਿਆਂ ਕਿਹਾ। "ਇਸ ਵਿੱਚ ਮੇਰਾ ਕੀ ਫਾਇਦਾ ਹੋਵੇਗਾ ?" ਡੇਰੇ ਦੇ ਮੁਖੀ ਨੇ ਸੌਦੇਬਾਜ਼ੀ ਦੇ ਅੰਦਾਜ਼ 'ਚ ਪੁੱਛਿਆ। "ਬਾਬਾ ਜੀ! ਤੁਹਾਡੇ ਖਿਲਾਫ਼ ਬਲਾਤਕਾਰ, ਕਤਲ ਅਤੇ ਜ਼ਮੀਨਾਂ ਉੱਤੇ ਨਾਜਾਇਜ਼ ਕਬਜ਼ਾ ਕਰਨ ਦੇ ਜਿਹੜੇ ਤਿੰਨ ਮੁਕੱਦਮੇ ਚੱਲ ਰਹੇ ਨੇ, ਸਾਡੀ ਪਾਰਟੀ ਦੀ ਸਰਕਾਰ ਆਉਣ 'ਤੇ ਉਨ੍ਹਾਂ ਦੀ ਜਾਂਚ ਬੰਦ ਕਰਵਾ ਕੇ ਕੇਸਾਂ ਨੂੰ ਰਫਾ-ਦਫਾ ਕਰਵਾ ਦੇਵਾਂਗੇ, ਤੁਸੀਂ ਬਸ ਆਪਣੇ ਸਮੂਹ ਪੈਰੋਕਾਰਾਂ ਦੀਆਂ ਵੋਟਾਂ ਸਾਡੀ ਪਾਰਟੀ ਨੂੰ ਪਵਾ ਦਿਓ।" ਨੇਤਾ ਨੇ ਵੀ ਸੌਦੇਬਾਜ਼ੀ ਦੇ ਸਿਆਸੀ ਅੰਦਾਜ਼ ਵਿੱਚ ਜਵਾਬ ਦਿੰਦਿਆਂ ਕਿਹਾ।

ਡੇਰੇ ਦੇ ਮੁਖੀ ਨੇ ਹਾਂ ਵਿੱਚ ਸਿਰ ਹਿਲਾ ਕੇ ਨੇਤਾ ਦਾ ਹੱਥ ਘੁੱਟਦਿਆਂ ਚੋਣਾਂ ਜਿੱਤਣ ਦਾ ਆਸ਼ੀਰਵਾਦ ਦਿੱਤਾ ਅਤੇ ਦੋਵੇਂ ਜਣੇ ਜੇਤੂ ਅੰਦਾਜ਼ ਵਿੱਚ ਹੱਸਦੇ ਹੋਏ ਬਾਹਰ ਆ ਗਏ। ਡੇਰੇ ਦੇ ਪੈਰੋਕਾਰਾਂ ਨੂੰ ਇੰਝ ਲੱਗ ਰਿਹਾ ਸੀ ਜਿਵੇਂ ਕਿ ਉਨ੍ਹਾਂ ਦੀ ਆਸਥਾ ਦੀ ਬੋਲੀ ਲਗਾਈ ਜਾ ਰਹੀ ਹੋਵੇ।

**-ਸੁਮੀਤ ਸਿੰਘ** (97792-30173)

# ਕਿਹੋ ਜਿਹੇ ਸਨ ਸਾਡੇ ਵਿਗਿਆਨੀ

**ਸ਼ੁਕਦੇਵ ਪ੍ਰਸ਼ਾਦ**

**ਫਿਰ ਉੱਥੇ ਹੀ :**

ਬਿਜਲੀ ਦੇ ਬਲਬ ਦੇ ਖੋਜੀ ਐਡੀਸਨ ਕੰਮ ਦੀ ਧੁਨ ਵਿੱਚ ਇਸ ਤਰ੍ਹਾਂ ਖੋਏ ਰਹਿੰਦੇ ਸਨ ਕਿ ਕਈ-ਕਈ ਦਿਨ ਤੱਕ ਪ੍ਰਯੋਗਸ਼ਾਲਾ ਤੋਂ ਬਾਹਰ ਨਾ ਨਿਕਲਦੇ। ਰੋਟੀ ਵੀ ਉੱਥੇ ਹੀ ਮੰਗਵਾ ਲੈਂਦੇ।

ਐਡੀਸਨ

ਇੱਕ ਦਿਨ ਜਦ, ਕਈ ਦਿਨਾਂ ਬਾਅਦ, ਉਹ ਆਪਣੀ ਪ੍ਰਯੋਗਸ਼ਾਲਾ ਤੋਂ ਬਾਹਰ ਨਿਕਲੇ ਤਾਂ ਉਹਨਾਂ ਦੀ ਪਤਨੀ ਨੇ ਸਲਾਹ ਦਿੱਤੀ – 'ਤੁਸੀਂ ਦਿਨ-ਰਾਤ ਕੰਮ ਵਿੱਚ ਲੱਗੇ ਰਹਿੰਦੇ ਹੋ, ਕਦੇ ਦੋ-ਚਾਰ ਦਿਨ ਦੀ ਛੁੱਟੀ ਲੈ ਲਿਆ ਕਰੋ।'

'ਪਰ ਮੈਂ ਛੁੱਟੀ ਲੈ ਕੇ ਜਾਊਂ ਕਿੱਥੇ ?'

'ਜਿੱਥੇ ਤੁਹਾਡਾ ਮਨ ਚਾਹੇ।'

'ਤਾਂ ਫਿਰ ਚਲਾ ਜਾਂਦਾ ਹਾਂ।' ਇਹ ਕਹਿ ਕੇ ਐਡੀਸਨ ਆਪਣੀ ਪ੍ਰਯੋਗਸ਼ਾਲਾ ਵਿੱਚ ਫਿਰ ਘੁਸ ਗਏ।

**ਮਹਾਨਤਾ ਪ੍ਰਤੀ ਉਦਾਸੀਨ :**

ਵਿਸ਼ਵ ਪ੍ਰਸਿੱਧ ਵਿਗਿਆਨਕ ਨਿਊਟਨ ਬਹੁਤ ਬਿਮਾਰ ਸਨ। ਅੰਤ ਸਮਾਂ ਨੇੜੇ ਸੀ। ਉਸ ਸਮੇਂ ਉਹਨਾਂ ਦੇ ਇੱਕ ਨੇੜਲੇ ਸਾਥੀ ਉਹਨਾਂ ਨੂੰ ਮਿਲਣ ਆਏ ਅਤੇ ਕਿਹਾ –

'ਇਹ ਤੁਹਾਡੇ ਲਈ ਬਹੁਤ ਮਾਣ ਵਾਲੀ ਗੱਲ ਹੈ ਕਿ ਕੁਦਰਤ ਦੇ ਨਿਯਮਾਂ ਵਿੱਚ ਤੁਸੀਂ ਬਹੁਤ ਰੁਚੀ ਲਈ ਅਤੇ ਉਹਨਾਂ ਦੇ ਰਹੱਸ਼ ਖੋਲ੍ਹਦੇ ਹੋਏ ਵੱਡੀਆਂ ਪ੍ਰਾਪਤੀਆਂ ਕੀਤੀਆ ਹਨ।'



ਨਿਊਟਨ

ਇਹ ਸੁਣ ਕੇ ਨਿਊਟਨ ਨੇ ਬਹੁਤ ਸਹਿਜਤਾ ਨਾਲ ਕਿਹਾ – 'ਮਿੱਤਰ ਇਸ ਵਿੱਚ ਮਾਣ ਵਾਲੀ ਕੋਈ ਗੱਲ ਨਹੀਂ ਹੈ। ਸੰਸਾਰ ਮੇਰੀਆਂ ਖੋਜਾਂ ਬਾਰੇ ਕੁੱਝ ਵੀ ਕਹੇ ਪਰ ਮੈਂ ਸਮੁੰਦਰੀ ਤਟ 'ਤੇ ਖੇਡਣ ਵਾਲੇ ਉਸ ਬੱਚੇ ਵਾਂਗ ਹਾਂ ਜਿਸ ਨੂੰ ਕਦੇ-ਕਦੇ ਆਪਣੇ ਸਾਥੀਆਂ ਦੀ ਤੁਲਨਾ ਵਿੱਚ ਵੱਧ ਸੁੰਦਰ ਪੱਥਰ, ਸਿੱਪੀਆਂ ਅਤੇ ਸੰਖ ਮਿਲ ਜਾਂਦੇ ਹਨ। ਗੱਲ ਤਾਂ ਇਹ ਹੈ ਕਿ ਸੱਚ ਦਾ ਅਥਾਹ ਸਮੁੰਦਰ ਮੇਰੇ ਸਾਹਮਣੇ ਅਜੇ ਵੀ ਬਿਨ੍ਹਾਂ ਖੋਜਿਆ ਪਿਆ ਹੈ।'

**ਦੁਲਹਾ ਹੀ ਗਾਇਬ :**

ਸ਼ਾਦੀ ਲਈ ਦੁਲਹਨ ਤਿਆਰ ਸੀ ਅਤੇ ਪਾਦਰੀ ਵੀ ਤਿਆਰ ਬੈਠੇ ਸਨ। ਦੁਲਹੇ ਅਤੇ ਦੁਲਹਨ ਦੇ ਘਰਵਾਲੇ ਵੀ ਤਿਆਰ। ਪਰ ਇਸ ਮੌਕੇ 'ਤੇ ਦੁਲਹਾ ਗਾਇਬ।

ਜਦ ਭਾਲ ਸ਼ੁਰੂ ਹੋਈ ਤਾਂ ਲੂਈਸ ਪਾਸ਼ਚਰ ਮਿਲੇ ਆਪਣੀ ਪ੍ਰਯੋਗਸ਼ਾਲਾ ਵਿੱਚ। ਬੋਤਲਾਂ, ਟੈਸਟ-ਟਿਊਬਾਂ ਵਿੱਚ। ਉਹਨਾਂ ਨੂੰ ਆਪਣੇ ਵਿਆਹ ਦੀ ਤਾਰੀਖ ਵੀ ਭੁੱਲ ਗਈ।

**ਆਂਡਿਆਂ ਦੀ ਥਾਂ ਘੜੀ ਉਬਾਲੀ :**

ਜੇ ਪਾਸ਼ਚਰ ਨੂੰ ਆਪਣੇ ਵਿਆਹ ਦੀ ਤਾਰੀਖ ਯਾਦ ਨਹੀਂ ਰਹੀ ਤਾਂ ਨਿਊਟਨ ਵੀ ਕਿਹੜਾ ਘੱਟ ਸਨ। ਇੱਕ ਬਾਰ ਉਹਨਾਂ ਦਾ ਨੌਕਰ ਉਹਨਾਂ ਨੂੰ ਘੜੀ ਅਤੇ ਆਂਡੇ ਦੇ ਕੇ ਕਿਸੇ ਕੰਮ ਚਲਾ ਗਿਆ ਅਤੇ ਕਹਿ ਗਿਆ ਕਿ ਇੰਨੇ ਸਮੇਂ ਬਾਅਦ ਆਂਡੇ ਉਬਾਲ ਕੇ ਨਾਸ਼ਤਾ ਕਰ ਲੈਣਾ।

ਪਰ ਆਪਣੇ ਕੰਮ ਦੀ ਧੁਨ ਵਿੱਚ ਨਿਊਟਨ ਨੇ ਆਂਡਿਆਂ ਦੀ ਥਾਂ ਘੜੀ ਉਬਾਲ ਸੁੱਟੀ।

**ਤੱਥ :**

ਕਿਸੇ ਨੇ ਆਈਨਸਟੀਨ ਨੂੰ ਪ੍ਰਸ਼ਨ ਕੀਤਾ – 'ਧੁਨੀ ਦਾ ਵੇਗ ਕੀ ਹੈ ?'

ਉਹਨਾਂ ਦਾ ਉੱਤਰ ਸੀ – 'ਮੈਂ ਅਜਿਹੇ ਤੱਥਾਂ ਨਾਲ ਦਿਮਾਗ ਨਹੀਂ ਤੁੰਨਦਾ ਜੋ ਵਿਸ਼ਵ-ਕੋਸ਼ ਵਿੱਚ ਦਰਜ ਹਨ।'

**ਸੌਖਾ ਰਾਹ :**

ਅਲੈਕਜੈਂਡ੍ਰੀਆ ਦਾ ਨਿਵਾਸੀ ਯੂਕਲਿਡ ਇੱਕ ਯੂਨਾਨੀ ਗਣਿਤ ਵਿਗਿਆਨੀ ਅਤੇ ਅਧਿਆਪਕ ਸੀ। ਉਸਦੀ ਕਿਤਾਬ Elements ਦਾ ਅਨੁਵਾਦ ਦੁਨੀਆਂ ਦੀ ਹਰ ਭਾਸ਼ਾ ਵਿੱਚ ਹੋ ਚੁੱਕਾ ਹੈ। ਉਸ ਨੂੰ ਜਿਆਮਿਤੀ ਦਾ ਪਿਤਾਮਾ ਮੰਨਿਆ ਜਾਂਦਾ ਹੈ।

ਇੱਕ ਬਾਰ ਯੂਕਲਿਡ ਅਲੈਕਜੈਂਡ੍ਰੀਆ ਦੇ ਰਾਜੇ ਟਾਲੇਮੀ ਨੂੰ ਗਣਿਤ ਪੜ੍ਹਾ ਰਿਹਾ ਸੀ। ਟਾਲੇਮੀ ਦੀ ਸਮਝ ਵਿੱਚ ਕੁੱਝ ਨਹੀਂ ਆ ਰਿਹਾ ਸੀ। ਉਸ ਨੇ ਯੂਕਲਿਡ ਨੂੰ ਪੁੱਛਿਆ – 'ਗਣਿਤ ਨੂੰ ਸਮਝਣ ਦਾ ਕੋਈ ਸੌਖਾ ਰਾਹ ਨਹੀਂ ਹੈ ?'

ਯੂਕਲਿਡ ਨੇ ਗੰਭੀਰਤਾ ਪੂਰਵਕ ਜਵਾਬ ਦਿੱਤਾ – 'ਰਾਜਿਆਂ-ਮਹਾਰਾਜਿਆਂ ਲਈ ਤਾਂ ਬਹੁਤ ਸੁੰਦਰ ਰਾਜ ਮਾਰਗ ਹੁੰਦੇ ਹਨ ਪਰ ਸਿੱਖਿਆ ਲਈ ਤਾਂ ਸਾਰਿਆਂ ਨੂੰ ਇੱਕੋ ਰਾਹ ਹੀ ਲੰਘਣਾ ਪੈਂਦਾ।'

**ਸੂਟ ਜਾਂ ਮੈਂ :**

ਪ੍ਰਸਿੱਧ ਨੀਗਰੋ ਵਿਗਿਆਨਕ ਵਾਸ਼ਿੰਗਟਨ ਕਾਰਵਰ ਨੂੰ ਅਮਰੀਕੀ ਕਾਂਗਰਸ ਨੇ ਇੱਕ ਬਾਰ ਮਾਹਿਰਾਂ ਦੀ ਸਭਾ ਲਈ ਸੱਦਾ ਭੇਜਿਆ। ਜਦ ਕਾਰਵਰ ਚੱਲਣ ਲੱਗੇ ਤਾਂ ਉਹਨਾਂ ਦੇ ਇੱਕ ਮਿੱਤਰ ਨੇ ਸਲਾਹ ਦਿੱਤੀ – 'ਤੁਸੀਂ ਰਾਜਧਾਨੀ ਜਾ ਰਹੇ ਹੋ, ਘੱਟੋ-ਘੱਟ ਨਵਾਂ ਸੂਟ ਤਾਂ ਬਣਵਾ ਲੈਂਦੇ।'

ਕਾਰਵਰ ਨੇ ਉੱਤਰ ਦਿੱਤਾ – 'ਜੇ ਉਹ ਲੋਕ ਨਵਾਂ ਸੂਟ ਚਾਹੁੰਦੇ ਹਨ ਤਾਂ ਟਰੰਕ ਵਿੱਚ ਇੱਕ ਵਧੀਆ ਸੂਟ ਰੱਖ ਕੇ ਭੇਜ ਦੇਵੋ। ਜੇ ਮੈਨੂੰ ਚਾਹੁੰਦੇ ਹਨ ਤਾਂ ਜਿਹੋ-ਜਿਹਾ ਮੈਂ ਹਾਂ, ਉਹੋ ਜਿਹਾ ਹੀ ਉਹਨਾਂ ਨੂੰ ਪ੍ਰਵਾਨ ਕਰਨਾ ਪਵਾਂਗਾ।'

**ਮਨੁੱਖਤਾ ਦੀ ਸੇਵਾ ਲਈ :**

ਤਿਊਰਿਨ ਯੂਨੀਵਰਸਿਟੀ (ਇਟਲੀ) ਦੇ ਰੇਡੀਓਲੋਜੀ ਮਾਹਿਰ ਮਾਰਿਯੋ ਪੋਂਜਿਯੋ ਨੇ ਕੈਂਸਰ ਦੇ ਇਲਾਜ ਦੀ ਖੋਜ ਲਈ ਆਪਣੀ ਕੁਰਬਾਨੀ ਦੇ ਦਿੱਤੀ।

ਉਹ ਆਪਣੇ ਸਰੀਰ 'ਤੇ ਐਕਸ ਕਿਰਨਾਂ ਦੇ ਪ੍ਰਭਾਵ ਦਾ ਅਧਿਐਨ ਕਰ ਰਹੇ ਸੀ। ਘਾਤਕ ਕਿਰਨਾਂ ਦੀ ਮਾਰ ਕਾਰਣ ਉਹਨਾਂ ਨੂੰ ਆਪਣੇ ਖੱਬੇ ਹੱਥ ਦੀ ਇੱਕ ਉਂਗਲੀ ਕਟਾਉਣੀ ਪਈ। ਉਹਨਾਂ ਨੇ ਇਸ 'ਤੇ ਪ੍ਰਤੀਕ੍ਰਿਆ ਕੀਤੀ – 'ਕੋਈ ਹਰਜ ਨਹੀਂ, ਚਾਰ ਉਂਗਲੀਆਂ ਹੀ ਕਾਫੀ ਹਨ।'

ਫਿਰ ਇੱਕ ਬਾਰ ਮੁੜ ਅਧਿਐਨ ਕਰਦਿਆਂ ਘਾਤਕ ਕਿਰਨਾਂ ਨੇ ਉਹਨਾਂ ਦੇ ਸਾਰੇ ਸਰੀਰ ਨੂੰ ਛੇਦ ਦਿੱਤਾ। ਉਹਨਾਂ ਨੂੰ ਆਪਣੇ ਦੋਵੇਂ ਹੱਥਾਂ ਦਾ ਅਗਲਾ ਹਿੱਸਾ ਕਟਵਾ ਦੇਣਾ ਪਿਆ।

ਉਹਨਾਂ ਦੀ ਇਹ ਹਾਲਤ ਵੇਖ ਕੇ ਉਹਨਾਂ ਦੇ ਮਿੱਤਰਾਂ ਨੇ ਉਹਨਾਂ ਨੂੰ ਰੇਡੀਅਮ ਤੋਂ ਦੂਰ ਹੀ ਰਹਿਣ ਦੀ ਸਲਾਹ ਦਿੱਤੀ।

ਉਹਨਾਂ ਨੇ ਬਹੁਤ ਸ਼ਾਂਤ ਮੁਦਰਾ 'ਚ ਕਿਹਾ – 'ਸਾਨੂੰ ਆਪਣੇ ਜੀਵਨ ਦੇ ਹਰ ਪਲ ਦਾ ਪੂਰਾ-ਪੂਰਾ ਲਾਭ ਲੈਣਾ ਚਾਹੀਦਾ। ਇਹ ਪ੍ਰਯੋਗ ਕੀਤੇ ਬਿਨ੍ਹਾਂ ਮੇਰੇ ਲਈ ਦੂਸਰਾ ਕੋਈ ਬਦਲ ਨਹੀਂ ਹੈ।'

**ਮਾਂ ਦੀ ਯਾਦ ਵਿੱਚ :**

'ਟਾਇਮ ਮਸ਼ੀਨ' ਅਤੇ 'ਸ਼ੇਪ ਆਫ ਥਿੰਗਜ ਟੂ ਕਮ' ਵਰਗੇ ਵਿਗਿਆਨਕ ਨਾਵਲਾਂ ਦੇ ਲੇਖਕ ਐਚ.ਜੀ. ਵੇਲਸ ਲੰਡਨ ਸਥਿਤ ਆਪਣਾ ਘਰ ਕਿਸੇ ਨੂੰ ਵਿਖਾ ਰਹੇ ਸੀ। ਤੀਸਰੀ ਮੰਜ਼ਿਲ 'ਤੇ ਇੱਕ ਛੋਟੇ ਜਿਹੇ ਕਮਰੇ ਨੂੰ ਵਿਖਾਉਂਦੇ ਹੋਏ ਉਹਨਾਂ ਨੇ ਕਿਹਾ – 'ਇਹ ਮੇਰਾ ਰਹਿਣ ਕਮਰਾ ਹੈ।'

'ਪਰ ਤੁਸੀਂ ਹੇਠਲੀ ਮੰਜ਼ਿਲ 'ਤੇ ਆਪਣੇ ਸ਼ਾਨਦਾਰ ਕਮਰਿਆਂ ਵਿੱਚ ਕਿਉਂ ਨਹੀਂ ਰਹਿੰਦੇ ?' ਮਿੱਤਰ ਨੇ ਪੁੱਛਿਆ।

'ਉਹ ਕਮਰੇ ਮੇਰੀ ਨੌਕਰਾਣੀ ਅਤੇ ਰਸੋਈਏ ਲਈ ਹਨ। ਦੋਵੇਂ ਪਿਛਲੇ ਵੀਹ ਸਾਲਾਂ ਤੋਂ ਮੇਰੇ ਨਾਲ ਰਹਿੰਦੇ ਹਨ।' ਵੇਲਸ ਨੇ ਕਿਹਾ।

ਮਿੱਤਰ ਨੇ ਕਿਹਾ – 'ਪਰ ਹੋਰ ਘਰਾਂ 'ਚ ਤਾਂ ਛੋਟੇ ਕਮਰੇ ਨੌਕਰਾਂ ਲਈ ਰੱਖੇ ਜਾਂਦੇ ਹਨ।'

'ਮੇਰੇ ਘਰ 'ਚ ਅਜਿਹਾ ਕੁੱਝ ਨਹੀਂ ਹੈ। ਮੇਰੀ ਮਾਂ ਕਿਸੇ ਸਮੇਂ ਲੰਡਨ ਦੇ ਇੱਕ ਘਰ ਵਿੱਚ ਨੌਕਰਾਣੀ ਸੀ।' ਵੇਲਸ ਨੇ ਸਪੱਸ਼ਟ ਕਿਹਾ।



**ਮਾਈਕਲ ਫੈਰਾਡੇ**

**'ਸਰ ਮਾਈਕੇਲ' ਨਹੀਂ :**

ਮਹਾਰਾਣੀ ਵਿਕਟੋਰੀਆ ਨੇ ਮਾਈਕਲ ਫੈਰਾਡੇ ਦੀਆਂ ਖੋਜਾਂ ਤੋਂ ਪ੍ਰਭਾਵਿਤ ਹੋ ਕੇ ਉਸ ਨੂੰ 'ਸਰ' ਦਾ ਖਿਤਾਬ ਪੇਸ਼ ਕੀਤਾ।

ਪਰ ਫੈਰਾਡੇ ਨੇ ਇਹ ਕਹਿ ਕੇ ਅਸਵਿਕਾਰ ਕਰ ਦਿੱਤਾ ਕਿ ਮੈਂ 'ਮਾਈਕੇਲ ਫੈਰਾਡੇ' ਹੀ ਰਹਿ ਕੇ ਮਰਨਾ ਚਾਹੁੰਦਾ ਹਾਂ। 'ਸਰ ਮਾਈਕੇਲ' ਹੋ ਕੇ ਨਹੀਂ।

**ਦੁਖਾਂਤ ਸਮਝਿਆ ਵਰਦਾਨ :**

ਐਡੀਸਨ ਬਚਪਨ ਵਿੱਚ ਹੀ ਬੋਲੇ (ਬਹਿਰੇ) ਹੋ ਗਏ ਸੀ ਪਰ ਇਸ ਘਾਟ ਨੂੰ ਉਹਨਾਂ ਨੇ ਕਦੇ ਮਹਿਸੂਸ ਨਾ ਕੀਤਾ। ਵਰਦਾਨ ਹੀ ਸਮਝਿਆ। ਜੀਵਨ ਭਰ ਉਹ ਖੋਜਾਂ ਕਰਦੇ ਰਹੇ। ਬਿਜਲੀ ਦਾ ਬਲਬ, ਗਰਾਮੋਫੋਨ, ਚਲਚਿਤਰ ਕੈਮਰਾ ਆਦਿ ਵਰਗੀਆਂ ਉਹਨਾ ਨੇ 2500 ਖੋਜਾਂ ਕੀਤੀਆਂ।

ਰੇਲ ਗੱਡੀ ਦੇ ਡੱਬੇ ਵਿੱਚ ਸਬਜ਼ੀ ਵੇਚਣ, ਅਖ਼ਬਾਰ ਕੱਢਣ ਤੋਂ ਲੈ ਕੇ ਟੈਲੀਗ੍ਰਾਫ ਆਪ੍ਰੇਟਰ ਦੇ ਰੂਪ ਵਿੱਚ ਆਪਣੀ ਜੀਵਨ ਯਾਤਰਾ ਸ਼ੁਰੂ ਕਰਨ ਵਾਲੇ ਐਡੀਸਨ ਦੁਨੀਆਂ ਭਰ ਵਿੱਚ ਆਪਣੀਆਂ ਖੋਜਾਂ ਲਈ ਚਰਚਿਤ ਹੋਏ।

ਉਹਨਾਂ ਦਾ ਕਹਿਣਾ ਸੀ – 'ਬੋਲੇਪਣ ਨੇ ਮੈਨੂੰ ਗੱਪ-ਸ਼ੱਪ ਦੇ ਆਨੰਦ ਤੋਂ ਵਾਂਝਾ ਕਰ ਦਿੱਤਾ ਪਰ ਇਸਦੀ ਮੈਨੂੰ ਖੁਸ਼ੀ ਹੈ। ਰਾਤ ਨੂੰ ਜਿਸ ਹੋਟਲ ਵਿੱਚ ਮੈਂ ਖਾਣਾ ਖਾਣ ਜਾਂਦਾ, ਉੱਥੇ ਜਦੋਂ ਹੋਰ ਲੋਕ ਗੱਪ-ਸ਼ੱਪ ਵਿੱਚ ਲੱਗੇ ਹੁੰਦੇ ਤਾਂ ਮੈਂ ਆਪਣੀਆਂ ਸਮੱਸਿਆਵਾਂ 'ਤੇ ਸੋਚਦਾ ਰਹਿੰਦਾ। ਜੇ ਮੈਂ ਵੀ ਉਹ ਸਾਰੀਆਂ ਬੇ-ਮਾਇਨੇ ਗੱਲਾਂ ਅਤੇ ਆਵਾਜ਼ਾਂ ਸੁਣੀਆਂ ਹੁੰਦੀਆਂ ਤਾਂ ਸ਼ਾਇਦ ਮੇਰਾ ਏਨਾ ਮਨੋਬਲ ਨਾ ਹੁੰਦਾ।'

**ਨਵੇਂ ਸਿਰੇ ਤੋਂ ਕੰਮ :**

ਗੱਲ ਸੰਨ 1914 ਦੀ ਹੈ। ਐਡੀਸਨ ਦੀ ਪ੍ਰਯੋਗਸ਼ਾਲਾ ਅਤੇ ਕਾਰਖਾਨਿਆਂ ਨੂੰ ਅੱਗ ਲੱਗ ਗਈ। ਪਤਾ ਨਹੀਂ ਕਿੰਨੇ ਜ਼ਰੂਰੀ ਕਾਗਜ਼ ਸੜ ਕੇ ਰਾਖ ਹੋ ਗਏ। ਲਗਭਗ 20 ਲੱਖ ਡਾਲਰ ਦੀ ਕੀਮਤ ਦੇ ਯੰਤਰ ਨਸ਼ਟ ਹੋ ਚੁੱਕੇ ਸਨ। ਐਡੀਸਨ ਦਾ ਪੁੱਤਰ ਦੁਖੀ ਮਨ ਨਾਲ ਇੱਕ ਖੂੰਜੇ ਵਿੱਚ ਖੜ੍ਹਾ ਬਲਦੀ

ਅੱਗ ਵੇਖ ਰਿਹਾ ਸੀ।

ਐਡੀਸਨ ਆਖਣ ਲੱਗੇ – 'ਤੇਰੀ ਮਾਂ ਕਿੱਥੇ ਹੈ? ਅਜਿਹਾ ਦ੍ਰਿਸ਼ ਜੀਵਨ ਵਿੱਚ ਦੁਬਾਰਾ ਵੇਖਣ ਨੂੰ ਨਹੀਂ ਮਿਲੇਗਾ। ਉਹਨਾਂ ਨੂੰ ਵੀ ਸੱਦ।'

ਦੂਸਰੇ ਦਿਨ ਆਪਣੀਆਂ ਉਮੀਦਾਂ ਅਤੇ ਸੁਪਨਿਆਂ ਦੀ ਰਾਖ ਵਿੱਚ ਘੁੰਮਦੇ ਹੋਏ ਬੁੱਢੇ ਐਡੀਸਨ ਨੇ ਕਿਹਾ – 'ਨੁਕਸਾਨ ਦਾ ਵੀ ਫਾਇਦਾ ਹੁੰਦਾ ਹੈ। ਸਾਡੀਆਂ ਸਾਰਿਆਂ ਦੀਆਂ ਗਲਤੀਆਂ ਸੜ ਕੇ ਰਾਖ ਹੋ ਗਈਆਂ। ਹੁਣ ਅਸੀਂ ਨਵੇਂ ਸਿਰੇ ਤੋਂ ਕੰਮ ਕਰ ਸਕਦੇ ਹਾਂ।'

**ਕਿਉਂਕਿ ਮੈਂ ਐਡੀਸਨ ਨਹੀਂ ਹਾਂ :**

ਐਡੀਸਨ ਨੇ ਬਿਜਲੀ ਦੇ ਕਰੰਟ ਬਾਰੇ ਪ੍ਰਯੋਗ ਕਰਕੇ ਇੱਕ ਯੰਤਰ ਬਣਾਇਆ। ਉਸਦੇ ਪੇਟੈਂਟ ਨੂੰ ਲੈ ਕੇ ਅਦਾਲਤ ਵਿੱਚ ਕੇਸ ਹੋ ਗਿਆ। ਇੱਕ ਹੋਰ ਵਿਗਿਆਨਕ ਟਿੰਡਲ ਗਵਾਹੀ ਦੇਣ ਆਏ।

ਟਿੰਡਲ ਨੇ ਕਿਹਾ – 'ਮੈਂ ਵੀ ਮਿਸਟਰ ਐਡੀਸਨ ਦੀ ਪ੍ਰੀਕ੍ਰਿਆ ਅਪਣਾਈ ਸੀ ਅਤੇ ਆਖਰੀ ਸਥਿਤੀ ਮੈਨੂੰ ਸਪੱਸ਼ਟ ਗਿਆਤ ਸੀ ਪਰ ਮੈਂ ਸੰਕੋਚ ਕਰ ਗਿਆ।'

ਵਕੀਲ ਨੇ ਪੁੱਛਿਆ – 'ਜਦ ਆਖਰੀ ਸਥਿਤੀ ਤੁਹਾਨੂੰ ਏਨੀ ਸਪੱਸ਼ਟ ਸੀ ਤਾਂ ਤੁਸੀਂ ਸੰਕੋਚ ਕਿਉਂ ਕਰ ਗਏ?'

'ਕਿਉਂਕਿ ਮੈਂ ਐਡੀਸਨ ਨਹੀਂ ਹਾਂ ਜਿਸਦੀ ਲਗਨ ਉਸ ਨੂੰ ਆਖਰੀ ਹੱਦ ਤੱਕ ਪਹੁੰਚਾ ਕੇ ਹੀ ਦਮ ਲੈਂਦੀ ਹੈ' ਟਿੰਡਲ ਨੇ ਜਵਾਬ ਦਿੱਤਾ।

**ਕਵਿਤਾ ਅਤੇ ਸੰਗੀਤ :**


ਚਾਰਲਸ ਡਾਰਵਿਨ

ਪ੍ਰਸਿੱਧ ਜੀਵ ਵਿਗਿਆਨੀ ਚਾਰਲਸ ਡਾਰਵਿਨ ਇੱਕ ਥਾਂ ਲਿਖਦੇ ਹਨ – 'ਜੇ ਮੈਨੂੰ ਆਪਣਾ ਜੀਵਨ ਦੁਬਾਰਾ ਜੀਣਾ ਪਵੇ ਤਾਂ ਮੈਂ ਹਫਤੇ ਵਿੱਚ ਘੱਟੋ-ਘੱਟ ਇੱਕ ਬਾਰ ਕੁੱਝ ਕਵਿਤਾਵਾਂ ਜ਼ਰੂਰ ਪੜ੍ਹਾਂਗਾ ਅਤੇ ਕੁੱਝ ਸੰਗੀਤ ਜ਼ਰੂਰ ਸੁਣਾਂਗਾ ਕਿਉਂਕਿ ਮੇਰੇ ਦਿਮਾਗ ਦਾ ਜੋ ਹਿੱਸਾ ਨਿਕੰਮਾ ਰਹਿ ਗਿਆ, ਉਹ ਇਸ ਤਰ੍ਹਾਂ ਵਰਤੋਂ ਵਿੱਚ ਆਉਣ ਨਾਲ ਸਕਿਰਿਆ ਬਣਿਆ ਰਹੇਗਾ।'

'ਇਹਨਾਂ ਰੁਚੀਆਂ ਦੀ ਕਮੀ ਖੁਸ਼ੀ ਦੀ ਕਮੀ ਹੈ। ਇਹ ਘਾਟ ਮਨ ਲਈ ਅਤੇ ਨੈਤਿਕ ਚਰਿੱਤਰ ਲਈ ਬਹੁਤ ਹਾਨੀਕਾਰਕ ਹੋ ਸਕਦੀ ਹੈ ਕਿਉਂਕਿ ਇਹ ਘਾਟ ਸਾਡੇ ਸੁਭਾਅ ਦੇ ਭਾਵੁਕ ਹਿੱਸੇ ਨੂੰ ਕੁੰਦ ਕਰ ਦਿੰਦੀ ਹੈ।'

**ਗਿਆਨ ਦਾ ਰਹੱਸ਼ :**

ਐਡੀਸਨ ਤੋਂ ਇੱਕ ਆਦਮੀ ਨੇ ਪੁੱਛਿਆ – 'ਤੁਹਾਨੂੰ ਏਨਾ ਜ਼ਿਆਦਾ ਗਿਆਨ ਕਿਵੇਂ ਹੋ ਗਿਆ?'

ਐਡੀਸਨ ਨੇ ਜਵਾਬ ਦਿੱਤਾ – 'ਦੂਜਿਆਂ ਨੂੰ ਇਹ ਕਹਿ ਕੇ ਕਿ ਮੈਂ ਕੁੱਝ ਨਹੀਂ ਜਾਣਦਾ ਅਤੇ ਮੈਂ ਜਾਨਣਾ ਚਾਹੁੰਦਾ ਹਾਂ।'

**ਪੂਜਾ :**

ਰੇਡੀਅਮ ਦੇ ਖੋਜੀ ਅਤੇ ਮੈਰੀ ਕਿਊਰੀ ਦੇ ਪਤੀ ਪੀਅਰੀ ਕਿਊਰੀ ਆਪਣੀ ਪ੍ਰਯੋਗਸ਼ਾਲਾ ਵਿੱਚ ਇੱਕ ਖੁਰਦਬੀਨ ਉੱਪਰ ਝੁਕੇ ਹੋਏ ਕੰਮ ਕਰ ਰਹੇ ਸੀ। ਉਸ ਸਮੇਂ ਉੱਥੇ ਇੱਕ ਵਿਦਿਆਰਥੀ ਆਇਆ। ਖੁਰਦਬੀਨ 'ਤੇ ਉਸਦਾ ਧਿਆਨ ਨਹੀਂ ਗਿਆ। ਉਸ ਨੇ ਸਮਝਿਆ ਕਿ ਪੀਅਰੀ ਪੂਜਾ ਕਰ ਰਹੇ ਹਨ ਅਤੇ ਉਲਟੇ ਪੈਰੀਂ ਵਾਪਸ ਚਲਾ ਗਿਆ। ਪੈਰਾਂ ਦੀ ਆਵਾਜ਼ ਸੁਣ ਕੇ ਪੀਅਰੀ ਦਾ ਉੱਧਰ ਧਿਆਨ ਗਿਆ ਤਾਂ ਉਹਨਾਂ ਨੇ ਹਾਕ ਮਾਰਕੇ ਵਿਦਿਆਰਥੀ ਨੂੰ ਕੋਲ ਸੱਦਿਆ।

ਵਿਦਿਆਰਥੀ ਨੇ ਸਫਾਈ ਦਿੰਦੇ ਹੋਏ ਕਿਹਾ – 'ਸਰ, ਮੈਨੂੰ ਲੱਗਿਆ ਕਿ ਤੁਸੀਂ ਪੂਜਾ ਕਰ ਰਹੇ ਹੋ। ਇਸ ਕਰਕੇ ਮੈਂ ਵਾਪਸ ਚਲਾ ਗਿਆ।'

ਥੋੜ੍ਹੇ ਸਮੇਂ ਬਾਅਦ ਪੀਅਰੀ ਕਿਊਰੀ ਨੇ ਕਿਹਾ – 'ਮੈਂ ਪੂਜਾ ਹੀ ਕਰ ਰਿਹਾ ਸੀ। ਅਸਲ ਵਿੱਚ ਵਿਗਿਆਨ ਜਾਨਣਾ, ਅਧਿਐਨ ਕਰਨਾ ਪੂਜਾ ਹੀ ਹੈ। ਧਾਰਮਿਕ ਸਥਾਨਾਂ 'ਚ ਕੀਤੀ ਜਾਣ ਵਾਲੀ ਪੂਜਾ ਢੋਂਗ ਹੈ।'

**ਟੈਲੀਫੋਨ ਨੰਬਰ :**


ਆਈਨਸਟੀਨ

ਆਈਨਸਟਾਈਨ ਦੇ ਇੱਕ ਮਿੱਤਰ ਨੇ ਉਸ ਨੂੰ ਆਪਣਾ ਟੈਲੀਫੋਨ ਨੰਬਰ ਦੱਸਿਆ – 24361 ਅਤੇ ਇਹ ਸੋਚ ਕੇ ਕਿ ਨੰਬਰ ਯਾਦ ਰੱਖਣ ਵਿੱਚ ਆਈਨਸਟਾਈਨ ਨੂੰ ਔਖ ਹੋਵੇਗੀ, ਉਸ ਨੂੰ ਇੱਕ ਕਾਗਜ਼ 'ਤੇ ਲਿਖ ਕੇ ਦੇਣਾ ਚਾਹਿਆ।

ਆਈਨਸਟਾਈਨ ਨੇ ਉਸ ਨੂੰ ਰੋਕਦੇ ਹੋਏ ਕਿਹਾ – 'ਇਸਦੀ ਜ਼ਰੂਰਤ ਨਹੀਂ ਹੈ। ਨੰਬਰ ਮੈਨੂੰ ਯਾਦ ਰਹੇਗਾ। ਦੋ ਦਰਜ਼ਨ ਅਤੇ 19 ਦਾ ਵਰਗ।'

**ਆਪਣਾ ਹੀ ਅਤਾ-ਪਤਾ ਨਹੀਂ :**

ਆਮਦਨ ਕਰ ਦੇ ਦਫ਼ਤਰ ਵਿੱਚ ਲੋਕਾਂ ਦੀ ਕਤਾਰ ਲੰਬੀ ਹੁੰਦੀ ਜਾ ਰਹੀ ਸੀ। ਕਾਰਣ ਇਹ ਸੀ ਕਿ ਲਾਈਨ ਵਿੱਚ ਲੱਗਿਆ ਪਹਿਲਾ ਵਿਅਕਤੀ ਆਪਣਾ ਨਾਮ ਤੱਕ ਨਹੀਂ ਦੱਸ ਰਿਹਾ ਸੀ। ਉਹ ਆਪਣੀ ਜੇਬ ਵਿੱਚੋਂ ਕੋਈ ਲਿਫਾਫਾ ਜਾਂ ਕੋਈ ਅਜਿਹਾ ਕਾਗਜ਼ ਲੱਭ ਰਿਹਾ ਸੀ ਜਿਸ ਤੋਂ ਉਹ ਕਲਰਕ ਨੂੰ ਆਪਣਾ ਨਾਮ ਦੱਸ ਸਕੇ।

*...ਬਾਕੀ ਸਫਾ 38 'ਤੇ*

*ਕਹਾਣੀ ਨਹੀਂ ਹਕੀਕਤ*

# ਰਾਤ ਨੂੰ ਰੁੱਖ ’ਤੇ ਮਚਦੀ ਅੱਗ



**ਭਰਪੂਰ ਦੀਵਾਨਾ**

ਪੁਰਾਣੀ ਗੱਲ ਹੈ, ਉਦੋਂ ਮੈਂ ਦਸਵੀਂ ਜਮਾਤ ’ਚ ਪੜ੍ਹਦਾ ਸੀ। ਬਾਪੂ ਸਿਰ ਕਰਜ਼ਾ ਸੀ, ਇਸ ਲਈ ਬਾਪੂ ਦੀ ਮੱਦਦ ਕਰਨ ਲਈ ਜੋ ਵੀ ਖੇਤੀ ਦਾ ਕੰਮ ਹੁੰਦਾ ਸੀ, ਉਹ ਅਸੀਂ ਰਾਤ ਨੂੰ ਕਰਦੇ ਹੁੰਦੇ ਸੀ। ਮੇਰੀ ਵੀੜਹੀ ਹੁੰਦੀ ਸੀ ਬਾਬੇ ਬਲਵੰਤ ਅਕਾਲੀ ਕੇ ਪਾਲੇ ਹੁਰਾਂ ਨਾਲ ਜੋ ਅੱਜ-ਕੱਲ੍ਹ ਫੌਜ ਵਿੱਚੋਂ ਰਿਟਾਇਰ ਹੋਣ ਵਾਲਾ ਹੈ। ਹਾੜੀ ਦੇ ਦਿਨ ਸੀ, ਅਸੀਂ ਉਸ ਰਾਤ ਸਾਡੇ ਖੇਤ ਵਿੱਚੋਂ ਤੂੜੀ ਘਰੇ ਲੈ ਕੇ ਆਉਣੀ ਸੀ।

ਪਾਲਾ, ਉਸਦਾ ਵੱਡਾ ਭਾਈ ਸੀਰਾ, ਮੈਂ ਅਤੇ ਇੱਕ ਮਜ਼ਦੂਰ ਜੋ ਵਿਚਾਰਾ ਬਿਪਤਾ ਦਾ ਮਾਰਿਆ ਸੀ, ਕਦੇ-ਕਦੇ ਮੈਨੂੰ ਉਸ ਮਜ਼ਦੂਰ ’ਤੇ ਵੀ ਤਰਸ ਆ ਜਾਂਦਾ ਸੀ। ਉਹ ਦਿਨ ਵੇਲੇ ਵੀ ਦਿਹਾੜੀ ਕਰਕੇ ਆਇਆ ਸੀ ਹੁਣ ਸਾਰੀ ਰਾਤ ਫਿਰ ਕੰਮ ਕਰਨਾ ਸੀ। ਸਾਨੂੰ ਕੰਮ ਕਰਦਿਆਂ-ਕਰਦਿਆਂ ਕਦੋਂ ਅੱਧੀ ਰਾਤ ਹੋ ਗਈ ਪਤਾ ਹੀ ਨਾ ਲੱਗਿਆ। ਅਸੀਂ ਰਾਤ 1:30 ਵਜੇ ਇੱਕ ਟਰਾਲੀ ਤੂੜੀ ਦੀ ਪਾਲੇ ਦੀ ਭੂਆ ਦੇ ਘਰ ਰਾਮੇ ਪਿੰਡ ਛੱਡ ਕੇ ਆਉਣੀ ਸੀ। ਰਾਮਾ ਮੋਗਾ ਜ਼ਿਲ੍ਹੇ ਦਾ ਪਿੰਡ ਹੈ ਜੋ ਦੀਵਾਨੇ ਪਿੰਡ ਤੋਂ 8 ਕਿਲੋਮੀਟਰ ਦੂਰ ਹੈ। ਚਾਹ ਪੀਤੀ ਤੇ ਟਰੈਕਟਰ-ਟਰਾਲੀ ਲੈ ਕੇ ਰਾਮੇ ਵੱਲ ਨੂੰ ਤੁਰ ਪਏ। ਰਸਤੇ ਵਿੱਚ ਇੱਕ ਪਿੰਡ ਆਉਣਾ ਸੀ ਬੁਰਜ ਕੁਲਾਰਾ।

ਪਿੰਡ ਦੇ ਬਜ਼ੁਰਗ ਦੱਸਦੇ ਹੁੰਦੇ ਸੀ ਕਿ ਬੁਰਜ ਕੁਲਾਰੇ ਦੇ ਰਾਹ ’ਤੇ ਲੱਗਦੇ ਜੋ ਸਿਵੇ ਹਨ, ਉਨ੍ਹਾਂ ਸਿਵਿਆਂ ਵਿੱਚ ‘ਛਲੇਡਾ’ ਰਹਿੰਦਾ ਹੈ। ਜੋ ਕੋਈ ਵੀ ਰੂਪ ਧਾਰਨ ਕਰ ਲੈਂਦਾ ਹੈ ਜਿਵੇਂ ਕਦੇ ਬਲਦ ਬਣ ਗਿਆ, ਫਿਰ ਸੱਪ ਬਣ ਗਿਆ, ਕਦੇ ਔਰਤ ਜਾਂ ਮਰਦ ਬਣ ਗਿਆ। ਇਹ ਗੱਲ ਪਾਲੇ ਨੇ ਉਸ ਰਾਹ ਪੈਂਦਿਆਂ ਸਾਰ ਹੀ ਤੋਰ ਲਈ, ਕਾਫ਼ੀ ਡਰਾਉਣਾ ਮਾਹੌਲ ਬਣ ਗਿਆ ਸੀ। ਮਜ਼ਦੂਰ ਵੀਰ ਨੂੰ ਟਰਾਲੀ ’ਚ ਜਾ ਕੇ ਤੂੜੀ ਦੀਆਂ ਪੰਡਾਂ ’ਤੇ ਕੁੱਝ ਟਾਇਮ ਲਈ ਅਰਾਮ ਕਰਨ ਲਈ ਆਖਿਆ ਪਰ ਉਹ ਛਲੇਡੇ ਦੇ ਡਰ ਕਰਕੇ ਟਰਾਲੀ ਵਿੱਚ ਜਾਣ ਨੂੰ ਤਿਆਰ ਨਾ ਹੋਇਆ। ਤੂੜੀ ਫਰੋਲਣ ਵਾਲੀਆਂ ਤੰਗਲੀਆਂ ਨੂੰ ਸੁਰੱਖਿਆ ਵਜੋਂ ਹੱਥਾਂ ਵਿੱਚ ਫੜਿਆ ਹੋਇਆ ਸੀ। ਟਰੈਕਟਰ ਸਿਵਿਆਂ ਦੇ ਕੋਲ ਜਾਣ ਹੀ ਵਾਲਾ ਸੀ, ਸੀਰਾ ਸਿਵਿਆਂ ਵਾਲੇ ਪਾਸੇ ਟਰੈਕਟਰ ’ਤੇ ਬੈਠਾ ਹੋਣ ਕਰਕੇ ਵੱਧ ਖਤਰਾ ਮਹਿਸੂਸ ਕਰਦਾ ਸੀ। ਸਾਰੇ ਚੁੱਪ ਸੀ, ਟਰੈਕਟਰ ਦੀਆਂ ਲਾਇਟਾਂ ਹਨੇਰੇ ਨੂੰ ਚੀਰਦੀਆਂ, ਡਰ ਨੂੰ ਕੁੱਝ ਘੱਟ ਕਰ ਰਹੀਆਂ ਸਨ ਜਾਂ ਫਿਰ ਮੇਰਾ ਵਾਰ-ਵਾਰ ਕਹਿਣਾ “ਡਰੋ ਨਾ ਕੁੱਝ ਨਹੀਂ ਹੁੰਦਾ’ ਇਹ ਕਹਿੰਦਿਆਂ ਸਿਵੇ ਲੰਘ ਗਏ ਤੇ ਸੁੱਖ ਦਾ ਸਾਹ ਲਿਆ। ਏਨੇ ਨੂੰ ਕੀ ਹੋਇਆ ਕਿ ਇੱਕ ਖੇਤ ਵਿੱਚ ਇੱਕ ਦਰੱਖਤ ਉੱਪਰ ਅੱਗ ਮੱਚ ਰਹੀ ਸੀ।

ਇਹ ਵੇਖ ਕੇ ਸਾਰੇ ਪਹਿਲਾਂ ਤੋਂ ਵੀ ਜ਼ਿਆਦਾ ਡਰ ਗਏ, ਉਹ ਖੇਤ ਰਾਹ ਤੋਂ ਬਹੁਤਾ ਨੀਵਾਂ ਨਹੀਂ ਸੀ, ਮੈਂ ਟਰੈਕਟਰ ਦਾ ਮੂੰਹ ਉਸ ਦਰੱਖਤ ਵੱਲ ਨੂੰ ਘੁਮਾਇਆ ਪਰ ਲਾਇਟਾਂ ’ਚ ਦਰੱਖਤ ਦੂਰ ਕਰਕੇ ਕੁੱਝ ਵਿਖਾਈ ਨਹੀਂ ਆ ਰਿਹਾ ਸੀ। ਜਦੋਂ ਟਰੈਕਟਰ ਦੀ ਆਵਾਜ਼ ਨੂੰ ਬੰਦ ਕਰਕੇ ਵੇਖਿਆ ਗਿਆ ਤਾਂ ਦੂਰੋਂ ਕੁੱਤੇ ਰੋਣ ਦੀਆਂ ਆਵਾਜ਼ਾਂ ਸੁਣਾਈ ਦੇ ਰਹੀਆਂ ਸਨ। ਮੇਰੇ ਨਾਲ ਦੇ ‘ਵਾਹਿਗੁਰੂ-ਵਾਹਿਗੁਰੂ’ ਕਰ ਰਹੇ ਸਨ ਅਤੇ ਜਲਦੀ ਨਾਲ ਉਸ ਬਲਦੀ ਅੱਗ ਕੋਲੋਂ ਦੂਰ ਜਾਣਾ ਹੀ ਭਲੀ ਸਮਝਦੇ ਸਨ। ਅਸੀਂ ਟਰੈਕਟਰ ਲੈ ਕੇ ਜਲਦੀ-ਜਲਦੀ ਉੱਥੋਂ ਚਲੇ ਗਏ ਤੇ ਭੂਆ ਕੋਲ ਪਹੁੰਚ ਗਏ। ਭੂਆ ਦਾ ਪਰਿਵਾਰ ਵੱਡਾ ਸੀ। ਅੱਗ ਦੀ ਗੱਲ ਸੁਣ ਕੇ ਅੱਧ-ਸੁੱਤੀ ਜਿਹੀ ਹਾਲਤ ਵਿੱਚ ਸਾਰੇ ਉੱਠ ਕੇ ਆ ਗਏ। ਭੂਆ ਦੀ ਵੱਡੀ ਨੂੰਹ ਚੰਦਾਂ ਵਾਲੇ ਕਿਸੇ ਬਾਬੇ ਨੂੰ ਮੰਨਦੀ ਸੀ, ਉਸ ਬਾਬੇ ਤੋਂ ਲਿਆਂਦਾ ਜਲ ਟਰੈਕਟਰ-ਟਰਾਲੀ ’ਤੇ ਛਿੜਕਿਆ ਗਿਆ, ਸਾਡੇ ’ਤੇ ਵੀ ਛਿੱਟੇ ਮਾਰੇ। ਅਸੀਂ ਤੂੜੀ ਲਾਹੀ ਅਤੇ ਵਾਪਸ ਮੁੜ ਪਏ। 4 ਵੱਜ ਗਏ ਸੀ, ਮੈਂ ਉਸ ਅੱਗ ਬਾਰੇ ਚੰਗੀ ਤਰ੍ਹਾਂ ਪਤਾ ਕਰਨਾ ਚਾਹੁੰਦਾ ਸੀ। ਅਸੀਂ ਵੇਖਿਆ ਕਿ ਉਸ ਦਰੱਖਤ ਉੱਪਰ ਅੱਗ ਉਸੇ ਹੀ ਤਰ੍ਹਾਂ ਮੱਚ ਰਹੀ ਸੀ।

ਪਹਿਲਾਂ ਤਾਂ ਮੈਂ ਆਪਣੇ ਨਾਲਦਿਆਂ ਨੂੰ ਉਸ ਅੱਗ ਦੇ ਨੇੜੇ ਜਾ ਕੇ ਵੇਖਣ ਲਈ ਪੁੱਛਿਆ। ਉਹਨਾਂ ਦਾ ਜਵਾਬ ਨਾਂਹ ਵਿੱਚ ਸੀ। ਮੈਂ ਉਨ੍ਹਾਂ ਨੂੰ ਦੱਸਿਆ ਕਿ ਤਰਕਸ਼ੀਲਾਂ ਦੀਆਂ ਕਿਤਾਬਾਂ ਵਿੱਚ ਲਿਖਿਆ ਹੈ ਕਿ ਕੋਈ ਭੂਤ, ਦੈਵੀ ਸ਼ਕਤੀ ਨਹੀਂ ਹੁੰਦੀ, ਹਰ ਘਟਨਾ ਪਿੱਛੇ ਕੋਈ ਨਾ ਕੋਈ ਕਾਰਨ ਜਰੂਰ ਹੁੰਦਾ ਹੈ। ਮੈਂ ਕਿਹਾ ਕਿ ਇਸ ਮੱਚਦੀ ਅੱਗ ਪਿੱਛੇ ਕੋਈ ਨਾ ਕੋਈ ਕਾਰਨ ਜਰੂਰ ਹੋਵੇਗਾ। ਇਹ ਗੱਲਾਂ ਸੁਣ ਕੇ ਉਹ ਮੇਰੇ ਨਾਲ ਉਸ ਅੱਗ ਕੋਲ ਜਾਣ ਨੂੰ ਤਿਆਰ ਹੋ ਗਏ। ਪਰ ਕਹਿੰਦੇ ਜਾਵਾਂਗੇ ਟਰਾਲੀ ਵਿੱਚ ਖੜ੍ਹ ਕੇ, ਟਰੈਕਟਰ ਨੂੰ ਇਕੱਲਾ ਚਲਾਵੇਗਾ। ਮੈਂ ਕਿਹਾ ਮੈਨੂੰ ਮਨਜੂਰ ਆ, ਟਰੈਕਟਰ ਨੂੰ ਖੇਤ ਵਿੱਚ ਉਤਾਰ ਲਿਆ। ਕਣਕ ਦਾ ਨਾੜ ਅੱਗ ਲਾ ਕੇ ਸਾੜਿਆ

***...ਬਾਕੀ ਪੰਨਾ 57 ’ਤੇ***

# ਵਹਿਮ ਭਰਮ, ਲੋਟੂ ਬਾਬੇ ਅਤੇ ਵਿਗਿਆਨ

ਡਾ. ਕੁਲਦੀਪ ਸਿੰਘ ਧੀਰ



ਕਮਾਲ ਦੇ ਭੋਲੇ ਹਨ ਸਾਡੇ ਭਾਰਤੀ ਲੋਕ। ਬਾਰਸ਼ ਨਾ ਹੁੰਦੀ ਦਿਸੇ ਤਾਂ ਡੱਡੂ-ਡੱਡੀ ਦਾ ਵਿਆਹ ਕਰਵਾ ਸਕਦੇ ਹਨ। ਭਾਰੀ ਬਰਸਾਤ ਹੋ ਜਾਏ, ਵਖ਼ਤ ਪੈ ਜਾਏ ਤਾਂ ਉਨ੍ਹਾਂ ਦਾ ਤਲਾਕ ਕਰਵਾ ਸਕਦੇ ਹਨ। ਯਕੀਨ ਨਹੀਂ ਆਉਂਦਾ ਤਾਂ 14 ਸਤੰਬਰ 2019 ਦੀਆਂ ਅਖ਼ਬਾਰਾਂ ਰਤਾ ਧਿਆਨ ਨਾਲ ਵੇਖੋ। ਕਿਤੇ ਨਾ ਕਿਤੇ ਭੂਪਾਲ/ਮੱਧ ਪ੍ਰਦੇਸ਼ ਦੀ 13 ਸਤੰਬਰ ਦੀ ਡੇਟਲਾਈਨ ਨਾਲ ਬਾਕਾਇਦਾ ਖ਼ਬਰ ਮਿਲ ਜਾਵੇਗੀ। ਖ਼ਬਰ ਦੱਸਦੀ ਹੈ ਕਿ ਮੱਧ ਪ੍ਰਦੇਸ਼ ਵਿੱਚ ਮੀਂਹ ਪਵਾਉਣ ਲਈ ਇੰਦਰਪੁਰੀ ਇਲਾਕੇ ਦੇ ਓਮ ਸ਼ਿਵ ਸ਼ਕਤੀ ਮੰਡਲ ਨੇ ਮਿੱਟੀ ਦੇ ਡੱਡੂ-ਡੱਡੀ ਦਾ ਵਿਆਹ ਕਰਵਾਇਆ ਸੀ। ਦੋ ਮਹੀਨੇ ਵਿੱਚ ਹੀ ਬਾਰਸ਼ ਨੇ ਸ਼ਹਿਰ ਦਾ ਬੁਰਾ ਹਾਲ ਕਰ ਦਿੱਤਾ। ਓਮ ਸ਼ਿਵ ਸ਼ਕਤੀ ਮੰਡਲ ਨੇ ਹੀ ਮਹਾਂਦੇਵ ਮੰਦਰ ਵਿੱਚ ਜਾ ਕੇ ਉਨ੍ਹਾਂ ਦਾ ਤਲਾਕ ਕਰਵਾਇਆ। ਨਿਸ਼ਚੇ ਹੀ 21ਵੀਂ ਸਦੀ ਵਿੱਚ ਪੈਰ ਧਰ ਕੇ ਵੀ ਭੋਲੇ ਭਾਰਤੀ ਲੋਕ ਵਹਿਮਾਂ-ਭਰਮਾਂ ਵਿੱਚ ਬੁਰੀ ਤਰ੍ਹਾਂ ਫਸੇ ਹੋਏ ਹਨ।



ਦੋ ਕੁ ਸਾਲ ਪਹਿਲਾਂ ਲੁਧਿਆਣਾ ਤੋਂ ਇੱਕ ਪੜ੍ਹੇ-ਲਿਖੇ ਪਰਿਵਾਰ ਨੇ ਸ਼ਨੀ ਗ੍ਰਹਿ ਬਾਰੇ ਮੇਰੀ ਅਖ਼ਬਾਰੀ ਲਿਖਤ ਪੜ੍ਹ ਕੇ ਮੇਰੇ ਤੋਂ ਪੁੱਛਿਆ ਕਿ ਸੱਚਮੁੱਚ ਸ਼ਨੀ ਦੀ ਕੋਈ ਕਰੋਪੀ ਨਹੀਂ ਹੁੰਦੀ? ਸਾਡੇ ਤੋਂ ਤਾਂ ਇੱਕ ਪੰਡਤ ਸ਼ਨੀ ਗ੍ਰਹਿ ਟਾਲਣ ਲਈ ਦੋ ਲੱਖ ਰੁਪਏ ਲੈ ਚੁੱਕਾ ਹੈ, ਪਰ ਅਜੇ ਵੀ ਅਸੀਂ ਉਂਞ ਦੇ ਉਂਞ ਪ੍ਰੇਸ਼ਾਨ ਹਾਂ। ਉਹ ਲੁਧਿਆਣੇ ਤੋਂ ਚੱਲ ਕੇ ਮੇਰਾ ਪਤਾ ਪੁੱਛਦੇ-ਪੁਛਾਉਂਦੇ ਮੇਰੇ ਘਰ ਆਏ। ਪਤੀ ਕਿਸੇ ਕੋਲਡ ਡਰਿੰਕ ਕੰਪਨੀ ਦਾ ਮੈਨੇਜਰ, ਮਾਂ ਨਰਸ਼, ਪੁੱਤਰ ਪਲੱਸ ਵਨ ਦਾ ਵਿਦਿਆਰਥੀ। ਮੈਂ ਹੌਸਲਾ ਦਿੱਤਾ, ਘਬਰਾਓ ਨਾ। ਕੁੱਝ ਨਹੀਂ ਹੁੰਦਾ। ਪੰਡਤ ਜੀ ਨੂੰ ਮੇਰਾ ਪਤਾ ਦੇ ਦਿਓ ਤੇ ਆਖੋ ਕਿ ਸ਼ਨੀ ਨੂੰ ਮੇਰੇ ਵੱਲ ਭੇਜ ਦੇਣ। ਪਤਾ ਨਹੀਂ ਕੀ ਬਣਿਆ। ਉਹ ਮੁੜ ਕੇ ਨਹੀਂ ਆਏ।

ਮੈਂ ਇਸ ਸਥਿਤੀ ਬਾਰੇ ਚਿੰਤਤ ਹਾਂ। ਸਾਡੇ ਭੋਲੇ ਭਾਰਤੀ ਵਹਿਮਾਂ-ਭਰਮਾਂ, ਅੰਧ-ਵਿਸ਼ਵਾਸਾਂ ਦਾ ਖਹਿੜਾ ਕਿਉਂ ਨਹੀਂ ਛੱਡਦੇ? ਵਹਿਮ-ਭਰਮ ਉਹ ਵਿਸ਼ਵਾਸ ਜਾਂ ਰੀਤ ਹੈ ਜੋ ਬਿਨ੍ਹਾਂ ਕਿਸੇ ਵਿਵੇਕ ਜਾਂ ਠੋਸ ਵਿਗਿਆਨਕ ਆਧਾਰ ਤੋਂ ਹੀ ਕਿਸੇ ਵਿਅਕਤੀ ਜਾਂ ਲੋਕ ਸਮੂਹ ਦੀ ਮਾਨਸਿਕਤਾ ਵਿੱਚ ਟਿਕਿਆ ਹੁੰਦਾ ਹੈ। ਐਵੇਂ ਡਰੀ ਜਾਣਾ ਕਿ ਕਿਸੇ ਨੇ ਕੁੱਝ ਕਰ ਦਿੱਤਾ ਹੈ। ਟੂਣਾ, ਤਵੀਤ। ਘੋਲ ਕੇ ਪਿਆ ਦਿੱਤਾ ਹੈ ਕੁੱਝ। ਕਿਉਂ ਖਾਨਾਂ, ਬੰਗਾਲੀ ਬਾਬਿਆਂ, ਪੰਡਤਾਂ, ਜੋਤਸ਼ੀਆਂ ਦੇ ਪੋਸਟਰ ਤੇ ਇਸ਼ਤਿਹਾਰ ਹਰ ਬੱਸ, ਗੱਡੀ, ਅਖ਼ਬਾਰ ਤੇ ਚੁਰਸਤੇ ਵਿੱਚ ਦਿਸਦੇ ਹਨ। ਦਰਅਸਲ, ਇਹ ਧੰਦਾ ਬੜੇ ਸੋਚੇ-ਸਮਝੇ ਤਰੀਕੇ ਨਾਲ ਆਮ ਲੋਕਾਂ ਨੂੰ ਮੂਰਖ ਤੇ ਡਰਪੋਕ ਬਣਾ ਕੇ ਗੁਲਾਮ ਬਣਾਉਣ ਲਈ ਚਲਾਇਆ ਜਾ ਰਿਹਾ ਹੈ।

ਸੰਕੀਰਨਤਾ, ਫਿਰਕੂ ਨਫ਼ਰਤ, ਅੰਧ-ਵਿਸ਼ਵਾਸ, ਅਨਪੜ੍ਹਤਾ, ਗੈਰ-ਵਿਗਿਆਨਕ ਸੋਚ, ਵਹਿਮ-ਭਰਮ ਤੇ ਭੈਅ ਦਾ ਮਾਹੌਲ ਸਿਰਜ ਕੇ ਲੋਕਾਂ ਦਾ ਧਿਆਨ ਨਿੱਜੀ ਤੇ ਸਮਾਜਿਕ ਜੀਵਨ ਦੇ ਅਸਲ ਮਸਲਿਆਂ, ਸਮੱਸਿਆਵਾਂ ਤੇ ਪ੍ਰੇਸ਼ਾਨੀਆਂ ਤੋਂ ਭਟਕਾਉਣਾ ਸੌਖਾ ਹੁੰਦਾ ਹੈ। ਇਨ੍ਹਾਂ ਆਸਰੇ ਕੁਰਸੀ/ਤਾਕਤ/ਸਿਆਸਤ ਨੂੰ ਜੱਫਾ ਮਾਰਨਾ ਸਿਆਸਤਦਾਨਾਂ ਨੂੰ ਔਖਾ ਨਹੀਂ ਲੱਗਦਾ। ਇਸ ਲਈ ਉਹ ਇਸ ਸਥਿਤੀ ਨੂੰ ਬਦਲਣ ਦੀ ਥਾਂ ਕਾਇਮ ਰੱਖਣ ਜਾਂ ਹੋਰ ਉਤਸ਼ਾਹਿਤ ਕਰਨ ਵੱਲ ਵਧੇਰੇ ਦਿਲਚਸਪੀ ਲੈਂਦੇ ਹਨ।

ਵਹਿਮ-ਭਰਮ ਦੇ ਮੂਲ ਵਿੱਚ ਇਹ ਹੈ ਕਿ ਇਹ ਕਿਸੇ ਘਟਨਾ ਨੂੰ ਵਾਪਰਨ ਤੋਂ ਟਾਲ ਸਕਦੇ ਹਨ ਜਾਂ ਉਸ ਨੂੰ ਕੋਈ ਸੁਖਾਵਾਂ ਮੋੜ ਦੇ ਸਕਦੇ ਹਨ। ਕਈ ਵਾਰ ਕੋਈ ਖਿਡਾਰੀ ਜਾਂ ਐਥਲੀਟ ਕਿਸੇ ਵਹਿਮ ਵਿੱਚ ਗ੍ਰਸ ਕੇ ਵਿਸ਼ੇਸ ਰੰਗ ਦੀ ਕਮੀਜ਼, ਬੈਟ ਦੀ ਵਿਸ਼ੇਸ ਕਿਸਮ ਨੂੰ ਆਪਣੀ ਸਫ਼ਲਤਾ ਨਾਲ ਜੋੜ ਲੈਂਦਾ ਹੈ। ਅਜਿਹੇ ਵਹਿਮ ਉਨ੍ਹਾਂ ਨੂੰ ਹੀ ਨਹੀਂ, ਕਿਸੇ ਨੂੰ ਵੀ ਹੋ ਸਕਦੇ ਹਨ। ਇਨ੍ਹਾਂ ਨਾਲ ਟਕਰਾਅ ਕੇ ਇਨ੍ਹਾਂ ਨੂੰ ਨਕਾਰਨ ਦੀ ਥਾਂ ਇਨ੍ਹਾਂ ਅਨੁਸਾਰ ਵਿਹਾਰ ਕਰਨਾ ਤਰਕ ਸੰਗਤ ਨਹੀਂ। ਇਹ ਸਿਲਸਿਲਾ ਰੁਕਣ ਦਾ ਨਾਮ ਹੀ ਨਹੀਂ ਲੈਂਦਾ। ਸਪਿਨੋਜ਼ਾ ਪਹਿਲਾ ਵੱਡਾ ਦਾਰਸ਼ਨਿਕ ਹੈ ਜਿਸ ਨੇ ਵਹਿਮਾਂ-ਭਰਮਾਂ ਦਾ ਵਿਰੋਧ ਦਾਰਸ਼ਨਿਕ ਪੱਧਰ ’ਤੇ ਕੀਤਾ।

ਬਿੱਲੀ/ਕਾਲੀ ਬਿੱਲੀ ਵੱਲੋਂ ਰਾਹ ਕੱਟਣਾ, ਤੇਰਾਂ ਦਾ ਮਨਹੂਸ ਅੰਕ ਜਿਹੇ ਵਹਿਮ ਭਾਰਤ ਵਿੱਚ ਹੀ ਨਹੀਂ, ਦੁਨੀਆਂ ਭਰ ਵਿੱਚ ਪ੍ਰਚੱਲਿਤ ਹਨ। ਕਿੰਨੀਆਂ ਹੀ ਇਮਾਰਤਾਂ ਵਿੱਚ ਤੇਰ੍ਹਵੀਂ ਮੰਜ਼ਿਲ ਨਹੀਂ। ਇਸ ਨੂੰ ਬਾਰਾਂ ਬੀ, ਚੌਦਾਂ ਏ ਆਦਿ ਨਾਲ ਪ੍ਰਗਟ ਕੀਤਾ ਗਿਆ ਹੈ। ਕਈ ਏਅਰਲਾਈਨਾਂ ਦੇ

ਜਹਾਜ਼ਾਂ ਵਿੱਚ ਤੇਰ੍ਹਵੀਂ ਕਤਾਰ ਹੀ ਨਹੀਂ।



ਦੁਨੀਆਂ ਵਹਿਮਾਂ-ਭਰਮਾਂ ਨੂੰ ਅਨਪੜ੍ਹਤਾ ਨਾਲ ਜੋੜਦੀ ਹੈ, ਪਰ ਸਾਡੇ 'ਮਹਾਨ' ਦੇਸ਼ ਵਿੱਚ ਪੜ੍ਹੇ-ਲਿਖੇ ਵਿਗਿਆਨੀ, ਸਿਆਸਤਦਾਨ ਤੇ ਸਮਾਜ ਵਿੱਚ ਜ਼ਿੰਮੇਵਾਰ ਅਹੁਦਿਆਂ ਉੱਤੇ ਪੁੱਜੇ ਲੋਕ ਵੀ ਵਹਿਮਾਂ-ਭਰਮਾਂ ਤੋਂ ਮੁਕਤ ਨਹੀਂ। 2011 ਦੀ ਜਨਗਣਨਾ ਅਨੁਸਾਰ ਸਮਾਜ ਵਿੱਚ ਸਾਖਰਤਾ ਦੀ ਦਰ 74 ਫ਼ੀਸਦੀ ਸੀ ਅਤੇ ਮੈਨੂੰ ਲੱਗਦਾ ਹੈ ਕਿ ਇਨ੍ਹਾਂ ਵਿੱਚੋਂ ਅੱਧੇ ਕੁ ਜਰੂਰ ਵਹਿਮਾਂ-ਭਰਮਾਂ ਵਿੱਚ ਫਸੇ ਹੋਏ ਹੋਣਗੇ। ਸਤੀ ਦੀ ਰਸਮ ਨੂੰ ਧਰਮ ਦੇ ਠੇਕੇਦਾਰ ਉਤਸ਼ਾਹਿਤ ਕਰਦੇ ਰਹੇ ਹਨ। ਲਗਭਗ ਢਾਈ ਸੌ ਸਾਲ ਪਿੱਛੋਂ ਇਸ ਉੱਤੇ ਕਾਨੂੰਨੀ ਰੋਕ ਲੱਗੀ। ਅੰਨ੍ਹੀ ਸ਼ਰਧਾ ਕਿਸੇ ਕਾਨੂੰਨ ਦੀ ਕੀ ਪ੍ਰਵਾਹ ਕਰਦੀ ਹੈ! ਸਾਡੇ 'ਆਜ਼ਾਦ' ਮੁਲਕ ਵਿੱਚ 4 ਸਤੰਬਰ 1987 ਨੂੰ ਰਾਜਸਥਾਨ ਦੇ ਪਿੰਡ ਦਿਓਰਾਲਾ (ਸੀਕਰ) ਦੀ ਅਠਾਰਾਂ ਵਰ੍ਹੇ ਦੀ ਨਵ-ਵਿਆਹੁਤਾ ਰੂਪ ਕੰਵਲ ਵਿਆਹ ਤੋਂ ਸੱਤ ਮਹੀਨੇ ਬਾਅਦ ਪਤੀ ਦੀ ਚਿਖਾ ਵਿੱਚ ਸਾੜ ਦਿੱਤੀ ਗਈ। ਕਹਿੰਦੇ ਹਨ ਕਿ ਉਸ ਨੇ ਚਿਖਾ ਤੋਂ ਭੱਜਣ ਦਾ ਯਤਨ ਵੀ ਕੀਤਾ, ਪਰ ਉਸ ਨੂੰ ਧੂਹ ਕੇ ਚਿਖਾ ਵਿੱਚ ਸੁੱਟਿਆ ਗਿਆ। ਰਾਜਸਥਾਨ ਸਰਕਾਰ ਨੇ ਇਸ ਘਟਨਾ ਤੋਂ ਮਹੀਨਾ ਬਾਅਦ ਸਤੀ ਵਿਰੋਧੀ ਕਾਨੂੰਨ ਬਣਾਇਆ, ਪਰ ਝੱਟ ਹੀ ਪਿੱਛੋਂ ਉਸ ਰਾਜ ਵਿੱਚ ਇਸ ਕਾਨੂੰਨ ਦੇ ਵਿਰੋਧ ਵਿੱਚ ਰੈਲੀਆਂ ਹੋਣ ਲੱਗੀਆਂ। ਕਾਨੂੰਨ ਤੇ ਸ਼ਰਧਾ ਦੀ ਇਸ ਟੱਕਰ ਵਿੱਚ ਕੀ ਹੋਣਾ ਸੀ! ਸਾਰੇ ਬਰੀ। 1996 ਵਿੱਚ ਰੂਪ ਕੰਵਰ ਨੂੰ ਸਤੀ ਕਰਨ ਦੇ ਜ਼ੁਰਮ ਵਿੱਚ ਫੜੇ ਸਾਰੇ ਵਿਅਕਤੀ ਅਦਾਲਤ ਨੇ ਬਰੀ ਕਰ ਦਿੱਤੇ। ਸਪੱਸ਼ਟ ਹੈ ਕਿ ਕਾਨੂੰਨ ਤੇ ਸੱਤਾ ਨਾਲੋਂ ਵਧੇਰੇ ਮੱਦਦ ਲੋਕਾਂ ਦੀ ਵਿਗਿਆਨਕ ਸੋਚ ਹੀ ਕਰ ਸਕਦੀ ਹੈ।

ਅੰਧ-ਵਿਸ਼ਵਾਸ ਕਾਰਨ ਹੀ ਅੱਜ ਵੀ ਦੇਸ਼ ਵਿੱਚ ਮਨੁੱਖੀ ਬਲੀ ਜਾਰੀ ਹੈ। ਬੱਚੇ-ਬੁੱਢੇ ਗਊਆਂ, ਮੱਝਾਂ ਦੇ ਪੈਰਾਂ ਹੇਠ ਲਿਤਾੜ ਕੇ ਇਲਾਜ ਕੀਤੇ ਜਾਂਦੇ ਹਨ। ਗਾਵਾਂ ਦੇ ਮੂਤਰ ਨਾਲ ਭਾਂਤ-ਭਾਂਤ ਦੇ ਰੋਗਾਂ ਦੇ ਇਲਾਜ ਦੇ ਦਾਅਵੇ ਹੋ ਰਹੇ ਹਨ ਅਤੇ ਦਾਅਵੇ ਕਰਨ ਵਾਲੇ ਆਪ ਏਮਜ਼ ਵਰਗੇ ਹਸਪਤਾਲਾਂ ਵਿੱਚ ਮਾਹਿਰ ਡਾਕਟਰਾਂ ਦੀਆਂ ਸੇਵਾਵਾਂ ਮਾਣ ਰਹੇ ਹਨ। ਅੰਕੜੇ ਦੱਸਦੇ ਹਨ ਕਿ 1999 ਤੋਂ 2006 ਵਿੱਚ ਇਕੱਲੇ ਉੱਤਰ ਪ੍ਰਦੇਸ਼ ਵਿੱਚ ਦੋ ਸੌ ਬੱਚਿਆਂ ਦੀ ਬਲੀ ਦੀਆਂ ਘਟਨਾਵਾਂ ਵਾਪਰੀਆਂ। ਜਿਸ ਕਿਸਮ ਦਾ ਮਾਹੌਲ ਦੇਸ਼ ਵਿੱਚ ਬਣ ਰਿਹਾ ਹੈ, ਉਸ ਵਿੱਚ ਇਸ ਕਿਸਮ ਦਾ ਬਹੁਤ ਕੁੱਝ ਵਾਪਰਨ ਦੀਆਂ ਸੰਭਾਵਨਾਵਾਂ ਘਟਣ ਦੀ ਥਾਂ ਵਧੀਆਂ ਹਨ। ਅਜਿਹੇ ਵਰਤਾਰੇ ਦਾ ਵਿਰੋਧ ਕਰਨ ਵਾਲਿਆਂ ਦੇ ਸ਼ਰੇਆਮ ਕਤਲ ਸਾਡੇ ਦੇਸ਼ ਲਈ ਚੰਗੀ ਦਸਤਕ ਨਹੀਂ।

ਸਿਆਣੇ ਵਿਅਕਤੀ ਬੋਲਦੇ ਹਨ, ਪਰ ਉਨ੍ਹਾਂ ਦੀ ਸੁਣਦਾ ਕੌਣ ਹੈ। ਇਲੈਕਟ੍ਰਾਨਿਕ ਮੀਡੀਆ ਕੋਲ ਦੇਸ਼ ਭਗਤੀ ਤੇ ਦੇਸ਼-ਧ੍ਰੋਹ ਦੇ ਮੁੱਦੇ ਹੀ ਬਥੇਰੇ ਹਨ। ਹਰ ਸ਼ਾਮ ਦਾਣੇ ਪਾ ਕੇ ਕੁੱਕੜ ਲੜਾਉਣ ਵਰਗੀਆਂ ਬਹਿਸਾਂ ਸਾਡੇ ਚੈਨਲਾਂ ਦਾ ਸ਼ਿੰਗਾਰ ਬਣਦੀਆਂ ਹਨ। ਇਸਰੋ ਦੇ ਸਾਬਕਾ ਚੇਅਰਮੈਨ ਯੂ.ਆਰ. ਰਾਓ ਨੇ ਜੋਤਿਸ਼ ਦੀ ਆਲੋਚਨਾ ਕਰਦੇ ਹੋਏ ਕਿਹਾ ਹੈ ਕਿ ਇਸ ਨਾਲ ਤਾਰਾ ਵਿਗਿਆਨਕ ਖੇਤਰ ਵਿੱਚ ਭਾਰਤ ਦੀਆਂ ਪ੍ਰਾਪਤੀਆਂ ਧੁੰਦਲੀਆਂ ਹੁੰਦੀਆਂ ਹਨ। ਇਤਿਹਾਸਕਾਰ ਤੇ ਲੇਖਕ ਮੀਰਾ ਨੰਦਾ ਨੇ ਕਿਹਾ ਹੈ ਕਿ ਦੇਸ਼ ਨੂੰ ਵਿਗਿਆਨ ਦੇ ਖੇਤਰ ਵਿੱਚ ਮਹਾਂਸ਼ਕਤੀ ਬਣਾਉਣਾ ਹੈ ਤਾਂ ਜੋਤਿਸ਼ ਸਮੇਤ ਭਾਂਤ-ਭਾਂਤ ਦੇ ਵਹਿਮਾਂ-ਭਰਮਾਂ ਤੋਂ ਮੁਕਤ ਕਰਨਾ ਪਵੇਗਾ। ਇਸੇ ਕਿਸਮ ਦੇ ਵਿਚਾਰ ਜਯੰਤ ਨਾਰਲੀਕਾਰ (ਪ੍ਰਸਿੱਧ ਤਾਰਾ ਵਿਗਿਆਨੀ), ਪ੍ਰੋ. ਪੀ.ਐੱਮ. ਭਾਰਗਵ (ਸੈਂਟਰ ਫਾਰ ਸੈਲਿਊਲਰ ਐਂਡ ਮਾਲੀਕਿਊਲਰ ਬਾਇਆਲੋਜੀ, ਹੈਦਰਾਬਾਦ), ਪ੍ਰੋ. ਰਾਮ ਪੁਨਿਆਨੀ (ਆਈ.ਆਈ.ਟੀ. ਬੰਬੇ) ਤੇ ਡਾ. ਯਸ਼ਪਾਲ (ਪ੍ਰਸਿੱਧ ਵਿਗਿਆਨੀ) ਦੇ ਹਨ। ਇਹ ਸਾਰੇ ਕੀ ਕਹਿੰਦੇ ਹਨ? ਕੌਣ ਸੁਣਦਾ ਹੈ? ਸੂਰਜ ਗ੍ਰਹਿਣ ਲੱਗਾ ਹੋਵੇ ਤਾਂ ਤੁਹਾਨੂੰ ਸੜਕਾਂ ਉੱਤੇ ਬੰਦਾ ਨਹੀਂ ਲੱਭਦਾ। ਸਾਡੇ ਦੇਸ਼ ਵਾਸੀ ਡਰੀ ਜਾਂਦੇ ਹਨ।



ਪ੍ਰੋ. ਰਾਮ ਪੁਨਿਆਨੀ ਡਾ. ਯਸ਼ਪਾਲ

ਸਤੰਬਰ 1951 ਵਿੱਚ ਕਿਸੇ ਜੋਤਸ਼ੀ ਨੇ ਭਵਿੱਖ ਬਾਣੀ ਕੀਤੀ ਕਿ ਭਾਰਤ-ਪਾਕਿਸਤਾਨ ਵਿੱਚ ਯੁੱਧ ਹੋਣ ਵਾਲਾ ਹੈ। ਜਨਵਰੀ 1962 ਵਿੱਚ ਜੋਤਸ਼ੀਆਂ ਨੇ ਭਵਿੱਖ ਬਾਣੀ ਕੀਤੀ ਕਿ ਫਰਵਰੀ ਵਿੱਚ ਪਰਲੋ ਆ ਰਹੀ ਹੈ। ਸਹਿਮੇ ਲੋਕ ਪੂਜਾ-ਪ੍ਰਾਰਥਨਾਵਾਂ ਵਿੱਚ ਜੁਟ ਗਏ। ਜਨਵਰੀ 1981 ਵਿੱਚ ਸਾਡੇ ਜੋਤਸ਼ੀਆਂ ਨੇ ਫਿਰ ਕਿਹਾ : ਪੂਰੇ ਬਾਰਾਂ ਮਹੀਨੇ ਇਰਾਕ-ਇਰਾਨ ਦਾ ਯੁੱਧ ਹੋਣ ਵਾਲਾ ਹੈ। 1983 ਵਿੱਚ ਸਾਡੇ ਦੇਸ਼ ਵਿੱਚ ਮੁੜ ਚੋਣਾਂ ਹੋਣਗੀਆਂ। ਮਾਰਚ 1984 ਵਿੱਚ ਵਿਸ਼ਵ ਯੁੱਧ ਹੋਵੇਗਾ। 1995 ਵਿੱਚ ਪਰਲੋ ਆਵੇਗੀ। ਅਜਿਹੀ ਭਿਆਨਕ ਪਰਲੋ ਕਿ ਸੱਤਰ-ਅੱਸੀ ਫ਼ੀਸਦੀ ਦੁਨੀਆਂ ਖਤਮ ਹੋ ਜਾਵੇਗੀ। ਇਹ ਸਾਰੇ ਵਰ੍ਹੇ ਆਏ ਅਤੇ ਲੰਘ ਗਏ। ਕੋਈ ਪਰਲੋ ਨਹੀਂ ਆਈ। ਫਿਰ ਵੀ ਸਾਡੇ ਜੋਤਸ਼ੀ ਚੁੱਪ ਨਹੀਂ ਬੈਠੇ। ਉਨ੍ਹਾਂ ਜੂਨ 1981 ਵਿੱਚ ਮੁੜ ਭਵਿੱਖ ਬਾਣੀ ਕੀਤੀ ਕਿ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਸਤੰਬਰ 1981 ਵਿੱਚ ਕਤਲ ਕਰ ਦਿੱਤੀ ਜਾਵੇਗੀ। ਛੇਤੀ

ਪਿੱਛੋਂ ਉਸ ਦਾ ਪੁੱਤਰ ਰਾਜੀਵ ਵੀ ਕਤਲ ਹੋਵੇਗਾ। ਇਸ ਉਪਰੰਤ ਹੇਮਵਤੀ ਨੰਦਨ ਬਹੁਗੁਣਾ ਪ੍ਰਧਾਨ ਮੰਤਰੀ ਬਣੇਗਾ। ਦਸੰਬਰ ਵਿੱਚ ਉਸ ਜੋਤਸ਼ੀ ਨੂੰ ਗ੍ਰਿਫਤਾਰ ਵੀ ਕੀਤਾ ਗਿਆ, ਪਰ ਗੱਲ ਆਈ-ਗਈ ਹੋ ਗਈ।

ਬਾਪੂ, ਬਾਬੇ, ਪੀਰ, ਜੋਤਸ਼ੀ ਅਤੇ ਸਵਾਮੀ ਵਿਭੂਤੀਆਂ/ਚਮਤਕਾਰਾਂ ਨਾਲ ਭੋਲੇ-ਭਾਲੇ ਲੋਕਾਂ, ਖਾਸਕਰ ਔਰਤਾਂ ਨੂੰ ਅਕਸਰ ਹੀ ਮੂਰਖ ਬਣਾਉਂਦੇ ਹਨ। ਇੱਜ਼ਤਾਂ ਤੱਕ ਵੀ ਲੁੱਟਦੇ ਹਨ, ਪਰ ਪਤਾ ਨਹੀਂ ਕਿਉਂ ਖ਼ੂਬ ਪੜ੍ਹੇ-ਲਿਖੇ ਮਰਦ-ਔਰਤਾਂ ਵੀ ਵਾਰ-ਵਾਰ ਇਨ੍ਹਾਂ ਦੇ ਝਾਂਸੇ ਵਿੱਚ ਆ ਜਾਂਦੇ ਹਨ। ਇੱਕ ਬਾਬਾ/ਬੀਬੀ ਜੇਲ੍ਹ ਜਾਂਦੀ ਹੈ ਤਾਂ ਦੂਜਾ ਪ੍ਰਗਟ ਹੋ ਜਾਂਦਾ ਹੈ। ਬਾਪੂ ਆਸਾ ਰਾਮ ਤੇ ਗੁਰਮੀਤ ਰਾਮ ਰਹੀਮ ਜੇਲ੍ਹ ਵਿੱਚ ਹਨ, ਪਰ ਜਿਸ ਦਿਨ ਉਹ ਜੇਲ੍ਹ 'ਚੋਂ ਨਿਕਲੇ, ਉਸੇ ਦਿਨ ਉਨ੍ਹਾਂ ਦੀ ਦੁਕਾਨਦਾਰੀ ਪਹਿਲਾਂ ਵਾਂਗ ਚੱਲਣ ਦੀ ਸੰਭਾਵਨਾ ਤੋਂ ਇਨਕਾਰ ਕਰਨਾ ਔਖਾ ਜਾਪਦਾ ਹੈ। ਇੱਥੇ ਸਭ ਕੁੱਝ ਝੱਟ ਹੀ ਵਾਪਰ ਜਾਂਦਾ ਹੈ। 1989 ਵਿੱਚ ਲੰਕਾ ਤੋਂ ਇੱਕ ਸਵਾਮੀ ਪ੍ਰੇਮਨੰਦ ਨੇ ਤਾਮਿਲਨਾਡੂ ਵਿੱਚ ਪੁਡੂਕੋਟਾਈ ਵਿੱਚ ਆਸ਼ਰਮ ਬਣਾਇਆ। 1996 ਵਿੱਚ ਇਸ ਆਸ਼ਰਮ ਤੋਂ ਭੱਜੀ ਇੱਕ ਔਰਤ ਨੇ ਦੱਸਿਆ ਕਿ ਸਵਾਮੀ ਨੇ ਉਸ ਨਾਲ ਜਬਰ-ਜਨਾਹ ਕੀਤਾ ਹੈ ਅਤੇ ਉਹ ਗਰਭਵਤੀ ਹੋ ਚੁੱਕੀ ਹੈ। ਹੱਥਾਂ ਵਿੱਚੋਂ ਵਿਭੂਤੀ ਤੇ ਮੂੰਹ ਵਿੱਚੋਂ ਸ਼ਿਵਲਿੰਗ ਕੱਢਣ ਦੇ ਚਮਤਕਾਰ ਕਰਕੇ ਲੋਕਾਂ ਨੂੰ ਫਸਾਉਣ ਵਾਲੇ ਇਸ ਸਵਾਮੀ ਨੇ ਅਦਾਲਤ ਵਿੱਚ ਵੀ ਇਹ ਚਮਤਕਾਰ ਵਿਖਾਏ, ਪਰ ਗੱਲ ਨਾ ਬਣੀ। 1997 ਵਿੱਚ ਉਸ ਨੂੰ ਜਬਰ-ਜਨਾਹ ਤੇ ਕਤਲ ਦੇ ਤੇਰ੍ਹਾਂ ਕੇਸਾਂ ਵਿੱਚ ਉਮਰ ਕੈਦ ਅਤੇ ਸੱਠ ਲੱਖ ਰੁਪਏ ਜੁਰਮਾਨੇ ਦੀ ਸਜ਼ਾ ਸੁਣਾਈ ਗਈ।



ਕਿਸੇ ਸਮੇਂ ਦੇਸ਼ ਦੇ ਤਤਕਾਲੀ ਪ੍ਰਧਾਨ ਮੰਤਰੀ ਨਰਸਿਮਹਾ ਰਾਓ ਦੇ ਚਹੇਤੇ ਰਹੇ ਚੰਦਰਾ ਸਵਾਮੀ ਦੀ ਖ਼ੂਬ ਤੂਤੀ ਬੋਲੀ। ਅਖੀਰ ਉਸ ਨੂੰ ਰਾਜੀਵ ਗਾਂਧੀ ਦੀ ਹੱਤਿਆ ਅਤੇ ਹੋਰ ਕਈ ਕੇਸਾਂ ਵਿੱਚ ਸੁਪਰੀਮ ਕੋਰਟ ਨੇ ਘਸੀਟਿਆ। 2011 ਵਿੱਚ ਉਸ ਨੂੰ ਗਿਆਰਾਂ ਕਰੋੜ ਦਾ ਜੁਰਮਾਨਾ ਹੋਇਆ। ਪਤਾ ਨਹੀਂ ਬਾਅਦ ਵਿੱਚ ਉਸ ਦਾ ਕੀ ਬਣਿਆ? ਦਸੰਬਰ 2002 ਵਿੱਚ ਸੰਤੋਸ਼ ਮਹਾਦੇਵਨ ਨੇ ਚਮਤਕਾਰੀ/ਰਹੱਸ਼ਮਈ ਘਟਨਾਵਾਂ ਦਿਖਾ ਕੇ ਆਪਣੀ ਦੁਕਾਨਦਾਰੀ ਸਵਾਮੀ ਅੰਮ੍ਰਿਤ ਚੇਤੰਨਿਆ ਦੇ ਨਾਂ 'ਤੇ ਕੋਚੀਨ ਵਿੱਚ ਚਲਾਈ। ਜਬਰ-ਜਨਾਹ ਦੇ ਕਈ ਕੇਸਾਂ ਵਿੱਚ ਉਸ ਦਾ ਨਾਮ ਬੋਲਿਆ ਅਤੇ 2009 ਵਿੱਚ ਉਸ ਨੂੰ ਸੋਲਾਂ ਸਾਲ ਦੀ ਕੈਦ ਸੁਣਾਈ ਗਈ। ਵਹਿਮਾਂ-ਭਰਮਾਂ, ਪੀਰਾਂ, ਬਾਬਿਆਂ, ਸਵਾਮੀਆਂ ਦੀਆਂ ਸ਼ਿਕਾਰ ਔਰਤਾਂ ਕੁੱਝ ਵਧੇਰੇ ਹੀ ਹੁੰਦੀਆਂ ਹਨ। ਉਨ੍ਹਾਂ ਨੂੰ ਤਾਂ ਕਈ ਵਾਰ 'ਡਾਇਣ' ਆਖ ਕੇ ਹੀ ਕਤਲ ਕਰ ਦਿੱਤਾ ਜਾਂਦਾ ਹੈ। ਕੌਮੀ ਮਹਿਲਾ ਕਮਿਸ਼ਨ ਤੇ ਕੌਮੀ ਅਪਰਾਧ ਰਿਕਾਰਡ ਬਿਊਰੋ ਦੇ ਅੰਕੜੇ ਦੱਸਦੇ ਹਨ ਕਿ ਕਾਲਾ ਇਲਮ/ਜਾਦੂ ਜਿਹੇ ਵਹਿਮਾਂ-ਭਰਮਾਂ ਦੇ ਨਾਂ ਉੱਤੇ 2008 ਤੋਂ 2013 ਦੇ ਪੰਜ ਸਾਲਾਂ ਵਿੱਚ 768 ਔਰਤਾਂ ਮੌਤ ਦੇ ਮੂੰਹ ਪਈਆਂ। ਬਿਹਾਰ, ਆਸਾਮ, ਉੜੀਸਾ ਤੇ ਛੱਤੀਸਗੜ੍ਹ ਵਿੱਚ ਕਾਲਾ ਜਾਦੂ ਦੀਆਂ ਜਾਦੂਗਰਣੀਆਂ ਦੇ ਨਾਂ ਉੱਤੇ ਅਕਸਰ ਹੀ ਔਰਤਾਂ ਦੀ ਹੱਤਿਆ ਹੁੰਦੀ ਰਹਿੰਦੀ ਹੈ।

ਵਹਿਮਾਂ-ਭਰਮਾਂ ਤੇ ਚਮਤਕਾਰਾਂ ਪੱਖੋਂ ਸਾਡੇ ਦੇਸ਼ ਵਿੱਚ ਕੁੱਝ-ਕੁੱਝ ਸਮੇਂ ਬਾਅਦ ਨਵੇਂ ਤੋਂ ਨਵੇਂ ਸ਼ਗੂਫ਼ੇ ਸਾਹਮਣੇ ਆਉਂਦੇ ਹਨ। ਕਿਤੇ ਮੂਰਤੀਆਂ ਦੁੱਧ ਪੀਣ ਲੱਗਦੀਆਂ ਹਨ। ਕਿਤੇ ਕਿਸੇ ਰੁੱਖ ਵਿੱਚੋਂ ਪਾਣੀ ਸਿੰਮਣ ਲੱਗਦਾ ਹੈ। ਕਿਤੇ ਗਰਮ/ਠੰਡੇ ਪਾਣੀ ਦਾ ਚਸ਼ਮਾ ਫੁੱਟ ਪੈਂਦਾ ਹੈ। ਕਦੇ ਧਰਤੀ ਵਿੱਚੋਂ ਅੱਗ ਦੀਆਂ ਲਾਟਾਂ। ਕਿਤੇ ਕਿਸੇ ਨਲਕੇ ਵਿੱਚੋਂ ਪਾਣੀ ਆਪਣੇ ਆਪ ਨਿਕਲਣ ਲੱਗਦਾ ਹੈ। ਮੀਡੀਆ ਉਸ ਨੂੰ ਮਸਾਲੇ ਲਾ-ਲਾ ਕੇ ਦਿਨ-ਰਾਤ ਪੇਸ਼ ਕਰਦਾ ਹੈ। ਸੱਚ ਦੱਸਣ ਦਾ ਯਤਨ ਕਿਤੇ ਨਹੀਂ ਹੁੰਦਾ। ਮਿਥਿਹਾਸਕ ਗ੍ਰੰਥਾਂ/ਪੁਰਾਣਾਂ/ਪਾਤਰਾਂ ਦੇ ਇਤਿਹਾਸਕ ਨਗਰ/ਸਥਾਨ ਅਤੇ ਭੂਤਾਂ/ਪ੍ਰੇਤਾਂ ਦੀਆਂ ਹਵੇਲੀਆਂ ਆਦਿ ਦਿਖਾਉਣ ਦੀ 'ਸੇਵਾ' ਵੀ ਸਾਡੇ ਚੈਨਲ ਖ਼ੂਬ ਕਰਦੇ ਹਨ। ਇਸ ਸਾਰੀ ਪੇਸ਼ਕਾਰੀ ਨੂੰ ਧਾਰਮਿਕ ਸ਼ਰਧਾ ਦਾ ਤੜਕਾ ਵੀ ਲੱਗਦਾ ਰਹਿੰਦਾ ਹੈ। ਇਸ ਮਾਹੌਲ ਵਿੱਚ ਸੱਚ ਦਾ ਹਾਸ਼ੀਏ ਉੱਤੇ ਰਹਿਣਾ ਕੁਦਰਤੀ ਹੈ।

ਇੱਕ ਉਦਾਹਰਣ ਦੇਖੋ। ਇੱਕੀ ਸਤੰਬਰ 1995 ਨੂੰ ਅਚਾਨਕ ਅਫ਼ਵਾਹ ਉੱਡੀ ਕਿ ਦਿੱਲੀ ਵਿੱਚ ਗਣੇਸ਼ ਦੀ ਇੱਕ ਮੂਰਤੀ ਨੂੰ ਦੁੱਧ ਪੇਸ਼ ਕੀਤਾ ਗਿਆ ਤਾਂ ਮੂਰਤੀ ਦੁੱਧ ਪੀ ਗਈ। ਚੈਨਲਾਂ ਨੇ ਖ਼ਬਰ ਚੁੱਕੀ ਤਾਂ ਥਾਂ-ਥਾਂ ਤੋਂ ਮੂਰਤੀਆਂ ਦੇ ਦੁੱਧ ਪੀਣ ਦੀਆਂ ਬਾਕਾਇਦਾ ਤਸਵੀਰਾਂ ਤੇ ਵੇਰਵੇ ਟੈਲੀਕਾਸਟ ਹੋਣ ਲੱਗੇ। ਨੰਦੀ ਤੇ ਸ਼ਿਵ ਦੀਆਂ ਮੂਰਤੀਆਂ ਵੀ ਇਨ੍ਹਾਂ ਵਿੱਚ ਆ ਰਲੀਆਂ। ਦੁੱਧ ਮਹਿੰਗਾ। ਮੂਰਤੀਆਂ ਵਿੱਚੋਂ ਹੁੰਦਾ ਹੋਇਆ ਨਾਲੀਆਂ ਵਿੱਚ ਡੁੱਲ੍ਹਣ ਲੱਗਾ। ਮੰਦਰਾਂ ਅੱਗੇ ਭੀੜਾਂ ਹੋ ਗਈਆਂ। ਅਨੁਸ਼ਾਸਨ ਲਈ ਪੁਲਿਸ ਪ੍ਰਬੰਧ ਕਰਨੇ ਪਏ। ਪ੍ਰੋ. ਯਸ਼ਪਾਲ ਅਤੇ ਨੈਸ਼ਨਲ ਕਾਊਂਸਲ ਫਾਰ ਸਾਇੰਸ ਐਂਡ ਟੈਕਨਾਲੋਜੀ ਕਮਿਊਨੀਕੇਸ਼ਨ ਨੇ ਤਜ਼ਰਬੇ ਕਰਕੇ ਸਮਝਾਇਆ ਕਿ ਇਹ ਸਾਰਾ ਵਰਤਾਰਾ ਦੁੱਧ ਅਤੇ ਲਾਲ ਡਾਈ (ਸੰਧੂਰ) ਦੇ ਕੈਪੀਲਰੀ ਐਕਸ਼ਨ ਨਾਲ ਵਾਪਰ ਰਿਹਾ ਹੈ।

ਵਿਗਿਆਨੀ ਕਹਿੰਦੇ ਹਨ ਕਿ ਸੰਵਿਧਾਨ ਦੀ ਧਾਰਾ 51 ਏ (ਐੱਚ) ਦਾ ਪਾਲਣ ਈਮਾਨਦਾਰੀ ਨਾਲ ਕੀਤਾ ਜਾਵੇ ਤਾਂ ਸਥਿਤੀ ਸੁਧਰ ਸਕਦੀ ਹੈ। ਇਸ ਧਾਰਾ ਅਨੁਸਾਰ ਦੇਸ਼

ਵਿੱਚ ਵਿਗਿਆਨਕ ਸੋਚ ਦਾ ਵਿਕਾਸ ਸਰਕਾਰ ਦੀ ਮੂਲ ਜ਼ਿੰਮੇਵਾਰੀ ਹੈ। ਵਿਗਿਆਨਕ ਮਿਜਾਜ਼, ਮਾਨਵਵਾਦ, ਜਗਿਆਸਾ ਅਤੇ ਸੁਧਾਰ ਦੀ ਇੱਛਾ ਦਾ ਵਿਕਾਸ ਹਰ ਭਾਰਤੀ ਦਾ ਸੰਵਿਧਾਨਕ ਫਰਜ਼ ਹੈ। ਉਕਤ ਧਾਰਾ ਇਹ ਕਹਿੰਦੀ ਹੈ। ਅੰਧ-ਵਿਸ਼ਵਾਸ ਫੈਲਾਉਣ ਵਾਲੇ ਭਾਰਤੀ ਦੰਡਾਵਲੀ ਦੀ ਧਾਰਾ 295 ਏ ਦਾ ਆਸਰਾ ਲੈ ਕੇ ਅੰਧ-ਵਿਸ਼ਵਾਸ ਦੇ ਵਿਰੋਧੀਆਂ ਨੂੰ ਧਾਰਮਿਕ ਸ਼ਰਧਾਲੂਆਂ ਦਾ ਦਿਲ ਦੁਖਾਉਣ ਵਾਲਾ ਮਾਮਲਾ ਬਣਾਉਣ ਦੇ ਰਾਹ ਤੁਰ ਪੈਂਦੇ ਹਨ। ਕਿਸੇ ਦੀਆਂ ਧਾਰਮਿਕ ਭਾਵਨਾਵਾਂ/ਵਿਸ਼ਵਾਸਾਂ ਨੂੰ ਜਾਣ-ਬੁੱਝ ਕੇ ਚੋਟ ਪਹੁੰਚਾਉਣ ਦਾ ਮਾਮਲਾ ਬਣਾ ਕੇ ਲੋਕਾਂ ਦੀਆਂ ਭੀੜਾਂ ਮਗਰ ਲਗਾ ਦਿੱਤੀਆਂ ਜਾਂਦੀਆਂ ਹਨ।

ਡਾ. ਪੀ.ਐੱਮ. ਭਾਰਗਵ ਨੇ 2001 ਤੇ 2004 ਵਿੱਚ ਹਾਈ ਕੋਰਟ ਅਤੇ ਸੁਪਰੀਮ ਕੋਰਟ ਵਿੱਚ ਜੋਤਿਸ਼ ਦੇ ਕੋਰਸ ਯੂਨੀਵਰਸਿਟੀਆਂ ਵਿੱਚ ਸ਼ੁਰੂ ਕਰਨ ਵਿਰੁੱਧ ਪਟੀਸ਼ਨ ਪਾਈ। ਸਰਕਾਰ ਨੇ ਕਿਹਾ ਕਿ ਕੋਰਸ ਲਾਜ਼ਮੀ ਨਹੀਂ, ਇਨ੍ਹਾਂ ਤੋਂ ਕਿਸੇ ਨੂੰ ਕਾਹਦਾ ਨੁਕਸਾਨ। ਕੋਰਟਾਂ ਨੇ ਕੇਸ ਡਿਸਮਿਸ ਕਰ ਛੱਡੇ। 2010 ਵਿੱਚ ਕਿਸੇ ਐੱਨ.ਜੀ.ਓ. ਨੇ ਬੰਬੇ ਹਾਈ ਕੋਰਟ ਵਿੱਚ ਜਨਹਿਤ ਪਟੀਸ਼ਨ ਪਾਈ ਕਿ ਸਰਕਾਰ ਕਾਨੂੰਨ ਬਣਾਏ ਜਿਸ ਨਾਲ ਸਕੂਲਾਂ ਵਿੱਚ ਵਿਗਿਆਨਕ ਸੋਚ ਦੇ ਵਿਸ਼ੇ ਦਾ ਅਧਿਆਪਨ ਜ਼ਰੂਰੀ ਬਣਾ ਕੇ ਸੰਵਿਧਾਨ ਦੀ ਧਾਰਾ 51 ਏ (ਐੱਚ) ਦਾ ਪਾਲਣ ਕਰਵਾਇਆ ਜਾ ਸਕੇ। ਇਸ ਪਟੀਸ਼ਨ ਰਾਹੀਂ ਇਹ ਮੰਗ ਵੀ ਕੀਤੀ ਗਈ ਕਿ ਟੈਰੋ ਕਾਰਡ, ਵਾਸਤੂ ਸ਼ਾਸਤਰ ਤੇ ਜੋਤਿਸ਼ ਦੇ ਇਸ਼ਤਿਹਾਰਾਂ ਉੱਤੇ ਕੋਈ ਡਿਸਕਲੇਮਰ ਲੋਕਾਂ ਨੂੰ ਸਾਵਧਾਨ ਕਰਨ ਲਈ ਲਾਜ਼ਮੀ ਕੀਤੇ ਜਾਣ। ਇਸ ਲਈ ਸੰਵਿਧਾਨ ਦੀ ਧਾਰਾ 266 ਦਾ ਆਸਰਾ ਲਿਆ ਗਿਆ। ਕੋਰਟ ਨੇ ਇਹ ਕਹਿ ਕੇ ਕੇਸ ਖਾਰਜ ਕਰ ਦਿੱਤਾ ਕਿ 51 ਏ (ਐੱਚ) ਅਜਿਹੇ ਕਦਮ ਚੁੱਕਣ ਦੇ ਮਾਮਲੇ ਵਿੱਚ ਅਸਪੱਸ਼ਟ ਹੈ। ਇਹੀ ਨਹੀਂ ਕੋਰਟ ਇਸ ਪੱਖੋਂ ਆਂਧਰਾ ਹਾਈ ਕੋਰਟ ਤੇ ਸੁਪਰੀਮ ਕੋਰਟ ਦੇ ਪੁਰਾਣੇ ਫੈਸਲਿਆਂ ਦੀ ਲੋਅ ਵਿੱਚ ਹੋਰ ਕਾਰਵਾਈ ਦੀ ਲੋੜ ਨਹੀਂ ਸਮਝਦੀ।

ਗੱਲਾਂ ਤਾਂ ਹੋਰ ਬਥੇਰੀਆਂ ਹਨ, ਪਰ ਕੁੱਝ ਚਰਚਾ ਹੁਣ ਵਿਗਿਆਨੀਆਂ ਦੇ ਆਪ ਹੀ ਵਹਿਮਾਂ-ਭਰਮਾਂ ਵਿੱਚ ਫਸੇ ਹੋਣ ਬਾਰੇ ਵੀ ਲਾਜ਼ਮੀ ਹੈ। ਸਾਡੀ ਕੌਮੀ ਪੁਲਾੜੀ ਸੰਸਥਾ ਇਸਰੋ ਦੇ ਇੱਕ ਸੇਵਾ-ਮੁਕਤ ਅਧਿਕਾਰੀ ਅਨੁਸਾਰ ਕਿਸੇ ਵੀ ਰਾਕੇਟ ਲਈ ਕਾਊਂਟ-ਡਾਊਨ ਰਾਹੂ ਕਾਲ ਵਿੱਚ ਨਹੀਂ ਕੀਤਾ ਜਾਂਦਾ। ਡਰਦੇ ਹਨ ਇਸ ਡੇਢ ਘੰਟੇ ਦੇ ਰਾਹੂ ਕਾਲ ਤੋਂ। ਦੁਰਾਡੀਆਂ ਪੁਲਾੜ ਉਡਾਰੀਆਂ ਵਿੱਚ ਰਾਕੇਟ ਦੇ ਲਾਂਚ ਟਾਈਮ ਅਤੇ ਸ਼ੁਭ ਮਹੂਰਤ ਵਿੱਚ ਤਾਲਮੇਲ ਔਖਾ ਹੋ ਜਾਂਦਾ ਹੈ। ਵਿਗਿਆਨਕ ਲੋੜ ਤਾਂ ਇਹ ਹੁੰਦੀ ਹੈ ਕਿ ਰਾਕੇਟ ਦੇ ਦੁਰਾਡੇ ਟਾਰਗੇਟ ਦੀ ਆਰਬਿਟ ਵਿੱਚ ਪਹੁੰਚਣ ਦੀ ਉਚਿਤ ਸਥਿਤੀ/ਸਮਾਂ ਵੇਖਿਆ ਜਾਵੇ। ਕਾਊਂਟ-ਡਾਊਨ ਵਾਲੇ ਆਪਣੇ ਸ਼ੁਭ ਮਹੂਰਤ/ਘੜੀ ਦਾ ਫਾਨਾ ਠੋਕ ਦਿੰਦੇ ਹਨ।



ਇੱਕ ਹੋਰ ਅਫਸਰ ਕਹਿੰਦਾ ਹੈ:ਛੱਡੋ ਸਰਦਾਰ ਜੀ। ਇਹ ਤਾਂ ਨਿੱਜੀ ਵਿਸ਼ਵਾਸ ਦਾ ਮਾਮਲਾ ਹੈ। ਇੱਥੇ ਇੱਕ ਅਫਸਰ ਐਸਾ ਵੀ ਸੀ ਜੋ ਹਰ ਲਾਂਚ ਵੇਲੇ ਨਵੀਂ ਕਮੀਜ਼ ਪਾ ਕੇ ਆਉਂਦਾ ਸੀ।

ਇਸਰੋ ਨੇ ਪੀ.ਐੱਸ.ਐੱਲ.ਵੀ. ਸੀ.-13 ਨਾਂ ਦੀ ਕੋਈ ਉਡਾਰੀ ਨਹੀਂ ਭਰੀ। ਪੀ.ਐੱਸ.ਐੱਲ.ਵੀ. ਸੀ.-12 ਤੋਂ ਸਿੱਧੀ ਪੀ.ਐੱਸ.ਐੱਲ.ਵੀ. ਸੀ.-14 ਰੱਖੀ ਗਈ। ਇਸੇ ਵਿੱਚ ਓਸ਼ੀਨ ਸੈੱਟ-2 ਅਤੇ ਛੇ ਨਿੱਕੇ ਯੂਰੋਪੀਅਨ ਉਪਗ੍ਰਹਿ ਭੇਜੇ ਗਏ ਸਨ। ਉਂਝ, ਨਾਸਾ ਨੇ ਵੀ ਅਪੋਲੋ-13 ਦੀ ਅਸਫਲਤਾ ਪਿੱਛੋਂ ਤੇਰ੍ਹਾਂ ਨੰਬਰ ਤੋਂ ਦੂਰੀ ਰੱਖਣ ਦਾ ਹੀ ਯਤਨ ਕੀਤਾ ਹੈ।

ਮੇਰੀ ਕਿਊਰੀ ਕਹਿੰਦੀ ਸੀ ਕਿ ਆਪਣੀ ਸਮਝ ਦਾ ਦਾਇਰਾ ਜਿੰਨਾ ਵਧਾਓਗੇ, ਓਨਾ ਹੀ ਵਹਿਮਾਂ-ਭਰਮਾਂ ਤੋਂ ਡਰ ਘਟ ਜਾਵੇਗਾ। ਬਰਟ੍ਰੰਡ ਰਸਲ ਡਰ ਨੂੰ ਵਹਿਮਾਂ-ਭਰਮਾਂ ਦਾ ਮੁੱਖ ਸ੍ਰੋਤ ਦੱਸਦਾ ਹੈ। ਜਿਸ ਚੀਜ਼ ਦੀ ਸਾਨੂੰ ਸਮਝ ਨਹੀਂ ਆਉਂਦੀ, ਉਸ ਤੋਂ ਅਸੀਂ ਡਰਨ ਲੱਗਦੇ ਹਾਂ ਜਾਂ ਉਸ ਦੀ ਪੂਜਾ ਸ਼ੁਰੂ ਕਰ ਦਿੰਦੇ ਹਾਂ। ਵਿਗਿਆਨ ਸਾਡੀਆਂ ਅੱਖਾਂ ਉੱਤੇ ਬੱਝੀਆਂ ਪੱਟੀਆਂ ਖੋਲ੍ਹਦਾ ਹੈ, ਪਰ ਕਈ ਬੰਦੇ ਅੱਖਾਂ ਘੁੱਟ ਕੇ ਬੰਦ ਕਰ ਲੈਂਦੇ ਹਨ, ਉਨ੍ਹਾਂ ਦਾ ਕੋਈ ਕੀ ਕਰੇ ? ਜ਼ਰਾ ਸੋਚੋ ਰਸਤੇ ਵਿੱਚ ਤੁਰੇ ਜਾਂਦਿਆਂ ਨੂੰ ਕਾਲੀ ਬਿੱਲੀ ਦਿਸ ਗਈ ਤਾਂ ਕਾਹਦਾ ਡਰ? ਖੌਰੇ ਉਹ ਵੀ ਕਿਤੇ ਰੋਟੀ/ਸ਼ਿਕਾਰ ਦੀ ਭਾਲ ਵਿੱਚ ਨਿਕਲੀ ਹੋਵੇ। ਕਾਲੀ ਬਿੱਲੀ ਤੱਕ ਕੇ ਮਨੁੱਖ ਭਾਵੇਂ ਕੋਈ ਜਾਦੂ-ਮੰਤਰ ਮਾਰਨ ਬਹਿੰਦਾ ਹੋਵੇ, ਪਰ ਮੈਂ ਕਿਸੇ ਬਿੱਲੀ/ਕੁੱਤੇ ਨੂੰ ਜਾਦੂ-ਮੰਤਰ ਲਈ ਕਿਸੇ ਬਾਬੇ ਅੱਗੇ ਮੱਥਾ ਟੇਕਦਾ ਨਹੀਂ ਵੇਖਿਆ।


ਮੇਰੀ ਕਿਊਰੀ

ਵਹਿਮਾਂ-ਭਰਮਾਂ ਤੇ ਅੰਧ-ਵਿਸ਼ਵਾਸ ਬਾਰੇ ਇਹ ਲਿਖਤ ਇਨ੍ਹਾਂ ਵਿਰੁੱਧ ਜਹਾਦ ਛੇੜਨ ਵਾਲੇ ਅਤੇ ਇਸ ਜਹਾਦ ਵਿੱਚ ਆਪਣੀ ਜਾਨ ਗਵਾਉਣ ਵਾਲੇ ਡਾ. ਨਰਿੰਦਰ ਦਭੋਲਕਰ ਦੇ ਜ਼ਿਕਰ ਬਿਨ੍ਹਾਂ ਅਧੂਰੀ ਰਹੇਗੀ। ਉਂਝ ਤਾਂ ਉਹਨਾਂ ਬਾਰੇ ਚਰਚਾ ਇੱਕ ਪੂਰੇ ਲੇਖ ਦੀ ਮੰਗ ਕਰਦੀ ਹੈ, ਪਰ ਇੱਥੇ ਉਹਨਾਂ ਬਾਰੇ ਸੰਖੇਪ ਗੱਲ ਤਾਂ ਕੀਤੀ ਹੀ ਜਾ ਸਕਦੀ ਹੈ। ਪਹਿਲੀ

ਨਵੰਬਰ 1945 ਨੂੰ ਜੰਮਿਆ ਦਭੋਲਕਰ ਮਹਾਂਰਾਸ਼ਟਰ ਦਾ ਵਧੀਆ ਡਾਕਟਰ ਤੇ ਸਮਾਜ ਸੁਧਾਰਕ ਸੀ। ਉਸ ਨੇ ਸਕੂਲੀ ਪੜ੍ਹਾਈ ਸਤਾਰਾ ਦੇ ਨਿਊ ਇੰਗਲਿਸ਼ ਸਕੂਲ ਅਤੇ ਕਾਲਜ ਦੀ ਪੜ੍ਹਾਈ ਸਾਂਗਲੀ ਦੇ ਵਿਲਿੰਗਡਨ ਕਾਲਜ ਵਿੱਚ ਕੀਤੀ। ਮਿਰਾਜ ਦੇ ਸਰਕਾਰੀ ਮੈਡੀਕਲ ਕਾਲਜ ਤੋਂ ਐੱਮ.ਬੀ.ਬੀ.ਐੱਸ. ਕਰਕੇ ਉਸ ਨੇ ਬਾਰਾਂ ਸਾਲ ਡਾਕਟਰ ਵਜੋਂ ਕੰਮ ਕਰਕੇ ਸਮਾਜ ਵਿੱਚ ਫੈਲੇ ਜਾਤ-ਪਾਤ, ਛੂਤ-ਛਾਤ ਅਤੇ ਵਹਿਮਾਂ-ਭਰਮਾਂ ਵਿਰੁੱਧ ਮੈਦਾਨ ਵਿੱਚ ਉਤਰਨ ਦਾ ਨਿਰਣਾ ਕੀਤਾ। ਜਵਾਨੀ ਵਿੱਚ ਪੈਰ ਧਰਦਿਆਂ ਹੀ ਉਹ ਇਸ ਪੱਖੋਂ ਸੁਚੇਤ ਹੋ ਗਿਆ ਸੀ। ਪਤਨੀ ਸ਼ੀਲਾ ਨਾਲ ਉਸ ਨੇ ਆਪਣੀ ਸ਼ਾਦੀ ਬਿਨ੍ਹਾਂ ਕਿਸੇ ਪੱਤਰੀ, ਜੰਤਰੀ, ਸ਼ੁਭ ਮਹੂਰਤ ਦੇ ਚੱਕਰ ਵਿੱਚ ਪਏ ਕੀਤੀ। ਇੰਝ ਹੀ ਉਸ ਨੇ ਆਪਣੇ ਪੁੱਤਰ ਹਾਮਿਦ ਤੇ ਧੀ ਮੁਕਤਾ ਦੇ ਵਿਆਹ ਵੇਲੇ ਕੀਤਾ। ਅੰਧ-ਵਿਸ਼ਵਾਸਾਂ ਵਿਰੁੱਧ ਜਹਾਦ ਛੇੜਣ ਲਈ ਉਸ ਨੇ ਅਖਿਲ ਭਾਰਤੀ ਅੰਧ ਸ਼ਰਧਾ ਨਿਰਮੂਲਣ ਸਮਿਤੀ ਜੁਆਇਨ ਕੀਤੀ। 1989 ਵਿੱਚ ਉਸ ਨੇ ਮਹਾਂਰਾਸ਼ਟਰ ਅੰਧ ਸ਼ਰਧਾ ਨਿਰਮੂਲਣ ਸਥਾਪਤ ਕੀਤੀ ਜਿਸ ਦਾ ਉਹ ਮੋਢੀ ਪ੍ਰਧਾਨ ਬਣਿਆ। ਵਹਿਮਾਂ-ਭਰਮਾਂ, ਟੂਣੇ-ਤੰਤਰਾਂ ਤੇ ਚਮਤਕਾਰਾਂ ਨਾਲ ਲੋਕਾਂ ਨੂੰ ਲੁੱਟਣ ਵਾਲਿਆਂ ਦਾ ਉਸ ਨੇ ਡਟ ਕੇ ਵਿਰੋਧ ਕੀਤਾ। 1990 ਤੋਂ 2010 ਤੱਕ ਦੇ ਵੀਹ ਸਾਲ ਉਸ ਨੇ ਵਹਿਮਾਂ-ਭਰਮਾਂ ਦੇ ਨਾਲ-ਨਾਲ ਭਾਰਤੀ ਜਾਤ-ਪਾਤ ਪ੍ਰਬੰਧ ਦਾ ਵੀ ਰੱਜ ਕੇ ਵਿਰੋਧ ਕੀਤਾ। ਵਹਿਮਾਂ-ਭਰਮਾਂ ਵਿਰੁੱਧ ਉਸ ਨੇ ਲੇਖ ਤੇ ਕਿਤਾਬਾਂ ਲਿਖੀਆਂ। ਤਿੰਨ ਹਜ਼ਾਰ ਤੋਂ ਵੱਧ ਭਾਸ਼ਣ ਕੀਤੇ। 2010 ਵਿੱਚ ਉਸ ਨੇ ਮਹਾਂਰਾਸ਼ਟਰ ਰਾਜ ਵੱਲੋਂ ਵਹਿਮ-ਭਰਮ ਵਿਰੋਧੀ ਕਾਨੂੰਨ ਬਣਾਉਣ ਲਈ ਸੰਘਰਸ਼ ਕੀਤਾ। ਇਸ ਕਾਨੂੰਨ ਦਾ ਖਰੜਾ ਉਸ ਨੇ ਆਪਣੀ ਸੰਸਥਾ ਵੱਲੋਂ ਤਿਆਰ ਕਰਵਾਇਆ। ਭਾਜਪਾ ਤੇ ਸ਼ਿਵ ਸੈਨਾ ਨੇ ਇਸ ਨੂੰ ਭਾਰਤੀ ਸਭਿਆਚਾਰ ਦੇ ਵਿਰੁੱਧ ਦੱਸ ਕੇ ਇਸ ਦਾ ਵਿਰੋਧ ਕੀਤਾ। ਕਾਨੂੰਨ ਕੀ ਬਣਨਾ ਸੀ, 6 ਅਗਸਤ 2013 ਨੂੰ ਦਿਨ-ਦਿਹਾੜੇ ਪੂਣੇ ਦੇ ਓਮਕਾਰੇਸ਼ਵਰ ਮੰਦਰ ਨੇੜੇ ਉਸ ਨੂੰ ਦੋ ਅਣਪਛਾਤੇ ਬੰਦੂਕਧਾਰੀਆਂ ਨੇ ਕਤਲ ਕਰ ਦਿੱਤਾ। ਉਸ ਦੇ ਪੁੱਤਰ ਦੇ ਜਿਉਂਦੇ ਹੋਣ ਦੇ ਬਾਵਜੂਦ ਉਸ ਦੀ ਚਿਤਾ ਨੂੰ ਅੱਗ ਉਸ ਦੀ ਧੀ ਮੁਕਤਾ ਨੇ ਲਾਈ ਅਤੇ ਪਿਤਾ ਦੀ ਸਿੱਖਿਆ ਦਾ ਪਾਲਣ ਕੀਤਾ।


ਡਾ. ਨਰੇਂਦਰ ਦਭੋਲਕਰ

**ਸਾਬਕਾ ਪ੍ਰੋਫੈਸਰ ਅਤੇ ਡੀਨ, ਅਕਾਦਮਿਕ ਮਾਮਲੇ,**
**ਪੰਜਾਬੀ ਯੂਨੀਵਰਸਿਟੀ, ਪਟਿਆਲਾ।**
**98722-60550**

## ਵਿਗਿਆਨ ਤੇ ਧਰਮ

* ਵਿਗਿਆਨ ਸਭ ਦਾ ਸਾਂਝਾ ਹੈ।
* ਧਰਮ ਹਰ ਥਾਂ ਵੰਡਿਆ ਹੋਇਆ ਹੈ।
* ਵਿਗਿਆਨ ਤੱਥਾਂ 'ਤੇ ਆਧਾਰਿਤ ਹੈ।
* ਧਰਮ ਵਿਸ਼ਵਾਸ 'ਤੇ ਆਧਾਰਿਤ ਹੈ।
* ਵਿਗਿਆਨ ਸੋਚ ਦਾ ਖੇਤਰ ਹੈ।
* ਧਰਮ ਮੰਨਣ ਦਾ ਖੇਤਰ ਹੈ।
* ਵਿਗਿਆਨ ਵਿਸ਼ਵਾਸ ਤੋਂ ਵਿਵੇਕ ਵੱਲ ਤੁਰਦਾ ਹੈ।
* ਧਰਮ ਵਿਵੇਕ ਤੋਂ ਵਿਸ਼ਵਾਸ ਵੱਲ ਤੁਰਦਾ ਹੈ।
* ਵਿਗਿਆਨ ਸੋਚ ਨੂੰ ਸੁਤੰਤਰ ਬਣਾਉਂਦਾ ਹੈ।
* ਧਰਮ ਸੋਚ ਨੂੰ ਕੁਚਲਦਾ ਹੈ।
* ਵਿਗਿਆਨ ਭਵਿੱਖ ਸਵਾਰਨ ਵਿੱਚ ਯਤਨਸ਼ੀਲ ਹੈ।
* ਧਰਮ ਅਤੀਤ ਵਿੱਚ ਗਵਾਚਿਆ ਰਹਿੰਦਾ ਹੈ।
* ਵਿਗਿਆਨ ਜਦੋਂ ਵੀ ਦੱਸਦਾ ਹੈ, ਸੰਸਾਰ ਨੂੰ ਜਿਉਣ ਲਈ ਸਭ ਤੋਂ ਬਿਹਤਰ ਥਾਂ ਦੱਸਦਾ ਹੈ।
* ਧਰਮ ਜਦੋਂ ਵੀ ਦੱਸਦਾ ਹੈ, ਸੰਸਾਰ ਨੂੰ ਨਾਸ਼ਵਾਨ ਹੀ ਦੱਸਦਾ ਹੈ।
* ਵਿਗਿਆਨ ਨੇ ਆਦਿ ਮਨੁੱਖ ਨੂੰ ਜੰਗਲਾਂ ਤੋਂ ਵਿਕਾਸ ਵੱਲ ਤੋਰਿਆ ਹੈ।
* ਧਰਮ ਵਿਕਾਸ ਕਰਦੇ ਮਨੁੱਖ ਨੂੰ ਜੰਗਲਾਂ ਵੱਲ ਤੋਰਦਾ ਹੈ।
* ਵਿਗਿਆਨ ਵਿੱਚ ਬਹਿਸ ਤਰਕ ਦੇ ਆਧਾਰ 'ਤੇ ਕੀਤੀ ਜਾਂਦੀ ਹੈ।
* ਧਰਮ ਵਿੱਚ ਬਹਿਸ ਪੱਖਪਾਤ ਦੇ ਆਧਾਰ 'ਤੇ ਕੀਤੀ ਜਾਂਦੀ ਹੈ।

## ਸੂਚਨਾ

ਇਹ ਅੰਕ 'ਵਿਦਿਆਰਥੀ ਵਿਸ਼ੇਸ ਅੰਕ' ਹੋਣ ਕਾਰਣ 'ਤਰਕਸ਼ੀਲ' ਵਿੱਚ ਚਲਦੇ ਰੈਗੂਲਰ ਕਾਲਮ 'ਮਨੋਰੋਗ ਮਾਹਿਰ ਦੀ ਕਲਮ ਤੋਂ' (ਡਾ. ਬਲਵੰਤ ਸਿੱਧੂ) ਅਤੇ 'ਤਰਕਸ਼ੀਲਤਾ ਅਤੇ ਜੀਵਨ' (ਡਾ. ਸ਼ਿਆਮ ਸੁੰਦਰ ਦੀਪਤੀ) ਇਸ ਬਾਰ ਨਹੀਂ ਛਾਪੇ ਜਾ ਰਹੇ। ਅਗਲੇ ਅੰਕ ਤੋਂ ਇਹ ਕਾਲਮ ਇਸੇ ਤਰ੍ਹਾਂ ਜਾਰੀ ਰਹਿਣਗੇ। ਇਹਨਾਂ ਲੇਖਾਂ 'ਤੇ ਆਏ ਕੁਝ ਪ੍ਰਤੀਕਰਮ ਵੀ ਅਗਲੇ ਅੰਕ ਵਿੱਚ ਛਾਪੇ ਜਾਣਗੇ।

# ਨੰਨ੍ਹਾ ਭੂਤ



**ਰਜਿੰਦਰ ਭਦੌੜ**

ਇਹ ਲਗਭਗ ਤਿੰਨ ਦਹਾਕੇ ਪੁਰਾਣੀ ਘਟਨਾ ਹੈ। ਉਹ ਤਰਕਸ਼ੀਲ ਲਹਿਰ ਦਾ ਮੁਢਲਾ ਦੌਰ ਸੀ। ਇੱਕ ਪਿੰਡ ਵਿੱਚ ਵਾਪਰਦੀ ਰਹੱਸਮਈ ਘਟਨਾ ਲੋਕਾਂ ਵਿੱਚ ਚਰਚਾ ਦਾ ਵਿਸ਼ਾ ਬਣੀ। ਘਟਨਾ ਵੀ ਅਲੋਕਾਰੀ ਜਾਪਦੀ ਸੀ। ਇੱਕ ਕਿਸਾਨ ਪਰਿਵਾਰ ਦੇ ਪਸ਼ੂ ਆਪਣੇ ਆਪ ਹੀ ਖੁੱਲ੍ਹ ਜਾਇਆ ਕਰਦੇ ਸਨ। ਪਸ਼ੂਆਂ ਦੇ ਗਲਾਂ ਵਿੱਚ ਪਾਏ ਸੰਗਲ ਆਪਣੇ ਆਪ ਲਹਿ ਜਾਂਦੇ ਸਨ। ਖੁੱਲ੍ਹਣਸਾਰ ਪਸ਼ੂ ਸ਼ਮਸ਼ਾਨਘਾਟ ਵਾਲੇ ਰਾਹ ਤੁਰ ਪੈਂਦੇ ਸਨ। ਇਹ ਘਟਨਾ ਬਾਅਦ ਦੁਪਹਿਰ 2 ਵਜੇ ਤੋਂ ਮਗਰੋਂ ਵਾਪਰਦੀ ਸੀ। ਕਦੇ ਕਦੇ ਰਾਤ ਨੂੰ ਵੀ ਖੁੱਲ੍ਹ ਜਾਂਦੇ ਸਨ। ਐਤਵਾਰ ਵਾਲੇ ਦਿਨ ਤਾਂ ਸਾਰਾ ਦਿਨ ਹੀ ਖੁੱਲ੍ਹਦੇ ਰਹਿੰਦੇ। ਘਟਨਾਵਾਂ ਤੋਂ ਦੁਖੀ ਹੋਇਆ ਪਰਿਵਾਰ ਇਲਾਜ ਲਈ ਤੁਰਿਆ। ਬਹੁਗਿਣਤੀ ਲੋਕਾਂ ਦੀ ਸੋਚ ਅਨੁਸਾਰ ਉਹਨਾਂ ਘਟਨਾਵਾਂ ਨੂੰ ਭੂਤ ਪ੍ਰੇਤਾਂ ਦੀ ਕ੍ਰੋਪੀ ਨਾਲ ਜੋੜ ਲਿਆ। ਫ਼ਿਰ ਉਹ ਇਲਾਜ ਲਈ ਸਾਧ ਸਿਆਣਿਆਂ ਦੇ ਦਰਾਂ ਤੇ ਭਟਕਣ ਲੱਗੇ। ਕਈਆਂ ਨੂੰ ਘਰੇ ਵੀ ਬੁਲਾਇਆ। ਹੈਰਾਨੀ ਦੀ ਗੱਲ ਸੀ ਕਿ ਘਰ ਵਿੱਚ ਚਲਦੇ ਟੂਣੇ ਮੰਤਰਾਂ ਦੌਰਾਨ ਵੀ ਪਸ਼ੂਆਂ ਦੇ ਸੰਗਲ ਖੁੱਲ੍ਹ ਜਾਂਦੇ ਸਨ। ਸਾਰੇ ਹੀ ਅਖੌਤੀ ਸਿਆਣਿਆਂ ਨੇ ਇਹੋ ਟੇਵਾ ਲਗਾਇਆ ਕਿ ਤੁਹਾਡੇ ਸ਼ਰੀਕੇ ਵਿੱਚੋਂ ਮਰੀ ਜਵਾਨ ਨੂੰਹ ਦਾ ਭੂਤ ਘਰ ਤੇ ਕ੍ਰੋਪ ਹੈ। ਉਹ ਤੁਹਾਡੇ ਤੋਂ ਮਨਤਾ ਕਰਵਾਉਣੀ ਚਾਹੁੰਦਾ ਹੈ। ਉਸ ਦੀ ਗਤੀ ਨਹੀਂ ਸੀ ਹੋਈ। ਹੁਣ ਗਤੀ ਕਰਵਾਕੇ ਹੀ ਤੁਹਾਡਾ ਬਚਾ ਹੋ ਸਕਦਾ ਹੈ। ਸਾਰਿਆਂ ਨੇ ਗਤੀ ਕਰਵਾਉਣ ਲਈ ਆਪੋ ਆਪਣਾ ਖਰਚਾ ਲਿਆ ਤੇ ਤੁਰਦੇ ਬਣੇ।

ਰਹੱਸ ਦੀ ਇਹ ਘਟਨਾ ਦੇ ਹੱਲ ਲਈ ਪਰਿਵਾਰ ਦੀ ਭਟਕਣਾ ਦੇ ਚਲਦਿਆਂ ਪਿੰਡ ਦੇ ਕੁਝ ਉੱਦਮੀ ਤੇ ਨਿਡਰ ਨੌਜਵਾਨਾਂ ਨੇ ਘਟਨਾ ਦੇ ਹੱਲ ਲਈ ਕੋਸ਼ਿਸ਼ਾਂ ਜੁਟਾਈਆਂ। ਉਹਨਾਂ ਪਹਿਰਾ ਲਗਾਇਆ, ਪਸ਼ੂਆਂ ਨੂੰ ਕਰੜਾਈ ਨਾਲ ਬੰਨ੍ਹਿਆ ਪਰ ਕੋਈ ਫਾਇਦਾ ਨਾ ਹੋਇਆ। ਪਸ਼ੂ ਫ਼ਿਰ ਵੀ ਖੁੱਲ੍ਹਦੇ ਰਹੇ।

**ਸਾਡੀ ਸ਼ਮੂਲੀਅਤ** :

ਚਰਚਾ ਦਾ ਵਿਸ਼ਾ ਬਣੀ ਇਹ ਰਹੱਸਮਈ ਘਟਨਾ ਸਾਡੇ ਕੋਲ ਸਕੂਲ ਦੇ ਵਿਦਿਆਰਥੀਆਂ ਰਾਹੀਂ ਪਹੁੰਚੀ। ਅਸੀਂ ਉਸੇ ਦਿਨ ਪਿੰਡ ਪਹੁੰਚ ਕੇ ਪਰਿਵਾਰ ਨੂੰ ਮਿਲੇ। ਘਟਨਾਵਾਂ ਬਾਰੇ ਮੁਢਲੀ ਪੁੱਛ ਪੜਤਾਲ ਕੀਤੀ। ਪਰਿਵਾਰ ਦੇ ਕੁੱਲ ਚਾਰ ਮੈਂਬਰਾਂ ਵਿੱਚ ਪਤੀ ਪਤਨੀ ਤੇ ਉਹਨਾਂ ਦੇ ਦੋ ਲੜਕੇ ਸਨ। ਉਹਨਾਂ ਦੇ ਦੋ ਘਰ ਸਨ। ਇੱਕ ਰਿਹਾਇਸ਼ੀ ਤੇ ਦੂਸਰਾ ਪਸ਼ੂਆਂ ਵਾਲਾ। ਦੋਹਾਂ ਦੇ ਵਿਚਕਾਰੋਂ 20 ਫੁੱਟ ਚੌੜੀ ਗਲੀ ਲੰਘਦੀ ਸੀ। ਘਟਨਾ ਨੂੰ ਆਪਣੀ ਹਾਜ਼ਰੀ ਵਿੱਚ ਹੁੰਦਿਆਂ ਵੇਖਣ ਲਈ ਅਸੀਂ ਸ਼ਾਮੀਂ ਸਾਢੇ ਚਾਰ ਵਜੇ ਤੋਂ ਰਾਤੀਂ ਅੱਠ ਵਜੇ ਤੱਕ ਨਿਗਰਾਨੀ ਰੱਖੀ ਪਰ ਕੋਈ ਘਟਨਾ ਨਹੀਂ ਵਾਪਰੀ। ਪਰਿਵਾਰ ਮੈਂਬਰਾਂ ਨੇ ਸਾਨੂੰ ਅਗਲੇ ਦਿਨ ਬਾਅਦ ਦੁਪਹਿਰੇ 2 ਵਜੇ ਤੱਕ ਆਉਣ ਲਈ ਆਖਿਆ ਕਿਉਂਕਿ ਪਸ਼ੂ ਜ਼ਿਆਦਾਤਰ 2 ਵਜੇ ਤੋਂ 5ਵਜੇ ਤੱਕ ਹੀ ਖੁੱਲ੍ਹਦੇ ਸਨ। ਉਸ ਦਿਨ ਮੈਂ ਤੇ ਦੋ ਹੋਰ ਤਰਕਸ਼ੀਲ ਮਿੱਤਰ 2 ਵਜੇ ਤੋਂ ਪਹਿਲਾਂ ਹੀ ਉਸ ਪਿੰਡ ਘਟਨਾ ਸਥਾਨ ਤੇ ਜਾ ਹਾਜ਼ਰ ਹੋਏ। 3 ਵਜੇ ਤੱਕ ਪਸ਼ੂ ਨਾ ਖੁੱਲ੍ਹੇ। ਇਸੇ ਦੌਰਾਨ ਉਸੇ ਪਿੰਡ ਦਾ ਇੱਕ ਚੇਲਾ ਆਇਆ ਤੇ ਸਾਨੂੰ ਕਹਿਣ ਲੱਗਾ, ਤੁਸੀਂ ਭੂਤਾਂ ਨੂੰ ਨਹੀਂ ਮੰਨਦੇ। ਚਲੋ ਮੇਰੇ ਨਾਲ, ਮੈਂ ਤੁਹਾਨੂੰ ਤਜਰਬਾ ਵਿਖਾਉਂਦਾ ਹਾਂ। ਉਹ ਸਾਨੂੰ ਹੋਰ ਘਰ ਲੈ ਗਿਆ। ਜਿਨ੍ਹਾਂ ਦੀ ਕੱਟੀ ਬਿਮਾਰ ਸੀ ਤੇ ਬਿਮਾਰੀ ਕਾਰਣ ਤਕਲੀਫ਼ ਵਿੱਚ ਸੀ। ਅਸੀਂ ਮੌਕੇ ਤੇ ਹੀ ਘਰਦਿਆਂ ਨੂੰ ਕੱਟੀ ਦੀ ਬਿਮਾਰੀ ਦੱਸ ਕੇ ਉਹਨਾਂ ਦੀ ਤਸੱਲੀ ਕਰਵਾਈ ਤੇ ਧਾਗੇ, ਤਵੀਤਾਂ ਵਿੱਚ ਨਾ ਪੈਣ ਲਈ ਪ੍ਰੇਰਿਆ। ਅੱਧੇ ਕੁ ਘੰਟੇ ਦੀ ਇਸ ਕਾਰਵਾਈ ਉਪਰੰਤ ਜਦ ਅਸੀਂ ਮੁੜ ਘਟਨਾਵਾਂ ਵਾਲੇ ਘਰ ਮੁੜੇ ਤਾਂ ਇੱਕ ਮੱਝ ਦਾ ਸੰਗਲ ਬਦਲਿਆ ਹੋਇਆ ਵੇਖਿਆ। ਪੜਤਾਲ ਉਪਰੰਤ ਘਟਨਾਵਾਂ ਲਈ ਜ਼ਿੰਮੇਵਾਰ ਦੋਸ਼ੀ (ਜਿਉਂਦਾ ਭੂਤ) ਸਾਡੀ ਨਜ਼ਰ ਵਿੱਚ ਆ ਗਿਆ। ਉਹ ਉਸੇ ਪਰਿਵਾਰ ਦਾ ਮੈਂਬਰ ਸੀ। ਉਹ ਸਾਡੇ ਕੋਲ ਆਪਣੀ ਗਲਤੀ ਕਬੂਲ ਕਰ ਗਿਆ। ਘਟਨਾਵਾਂ ਉਹ ਜਾਣ ਬੁੱਝ ਕੇ ਕਰਦਾ ਸੀ। ਉਸਨੇ ਅੱਗੇ ਤੋਂ ਅਜਿਹਾ ਨਾ ਕਰਨ ਦਾ ਵਾਅਦਾ ਕੀਤਾ। ਪਰਿਵਾਰ ਨੂੰ ਘਟਨਾਵਾਂ ਦੀ ਸਮੁੱਚੀ ਜਾਣਕਾਰੀ ਮੁੜ ਕਿਸੇ ਦਿਨ ਦੇਣ ਦਾ ਆਖ ਕੇ ਅਸੀਂ ਵਾਪਸ ਪਰਤ ਆਏ।

**ਭੂਤ ਦੀ ਹਠ ਧਰਮੀ** :

ਹਫ਼ਤਾ ਭਰ ਘਰੇ ਸੁਖ ਸ਼ਾਂਤੀ ਰਹੀ। ਪਸ਼ੂਆਂ ਦੇ ਸੰਗਲ ਨਾ ਖੁੱਲ੍ਹੇ। ਅਚਾਨਕ ਪਰਿਵਾਰ ਦਾ ਫੋਨ ਆਇਆ ਕਿ ਹਫਤੇ ਬਾਅਦ ਪਸ਼ੂ ਖੁੱਲ੍ਹਣ ਦੀਆਂ ਘਟਨਾਵਾਂ ਮੁੜ ਵਾਪਰਨ ਲੱਗੀਆਂ ਹਨ। ਅਸੀਂ ਫ਼ਿਰ ਜਾ ਕੇ ਘਟਨਾਵਾਂ ਲਈ ਜ਼ਿੰਮੇਵਾਰ ਲੜਕੇ ਨੂੰ

*...ਬਾਕੀ ਪੰਨਾ 30 'ਤੇ*

*ਬਾਲ ਕਹਾਣੀ*

# ਇਉਂ ਸਿੱਖਿਆ ਰਵਨੀਤ ਨੇ ਹਿਸਾਬ

**ਹਰਪਿੰਦਰ ਰਾਣਾ**



ਅੱਠਵੀਂ ਵਿੱਚ ਪੜ੍ਹਦੀ ਰਵਨੀਤ ਸਕੂਲੋਂ ਘਰ ਆਈ ਤਾਂ ਬੜੀ ਖੁਸ਼ ਸੀ। ਅੱਗੇ ਤਾਂ ਥੱਕੀ ਹਾਰੀ ਆਉਂਦੀ। ਬੜੀ ਚਿੜਚਿੜੀ ਜਿਹੀ ਸੀ ਪਰ ਅੱਜ ਨੱਚਦੀ ਟੱਪਦੀ ਆਈ। ਮਾਂ ਉਸ ਦੀ ਹਰ ਹਰਕਤ ਨੋਟ ਕਰ ਰਹੀ ਸੀ।

"ਅੱਜ ਮੇਰੀ ਲਾਡੋ ਬਹੁਤ ਖੁਸ਼ ਹੈ।"

"ਮੰਮੀ ਜੀ! ਹੁਣ ਤਾਂ ਮੈਂ ਰੋਜ ਹੀ ਖੁਸ਼ ਰਿਹਾ ਕਰਨੈ!"

"ਅੱਛਾ! ਇਹੋ ਜਿਹੀ ਕਿਹੜੀ ਗਿੱਦੜ ਸਿੰਗੀ ਲੱਭ ਗਈ?" ਰਵਨੀਤ ਗਿੱਦੜ ਸਿੰਗੀ ਸ਼ਬਦ ਸੁਣ ਕੇ ਹੱਸਣ ਲੱਗੀ।

"ਉਹ ਨਵੇਂ ਮੈਡਮ ਕਹਿੰਦੇ ਸੀ ਕਿ ਖੁਸ਼ੀ ਕੋਈ ਬਾਹਰੋਂ ਲੱਭਣ ਵਾਲੀ ਚੀਜ਼ ਨਹੀਂ ਹੈ ਜੋ ਤੁਹਾਨੂੰ ਕੋਈ ਚੱਕ ਕੇ ਫੜਾਵੇ। ਇਹ ਤਾਂ ਸਾਡੇ ਅੰਦਰ ਹੀ ਹੁੰਦੀ ਹੈ। ਇਸ ਸਾਰੀ ਕੁਦਰਤ ਵਿੱਚ ਹਰ ਥਾਂ ਹੀ ਖੁਸ਼ੀ ਛੁਪੀ ਹੋਈ ਹੈ। ਬੱਸ ਵੇਖਣੀ ਆਉਣੀ ਚਾਹੀਦੀ ਹੈ।" "ਅੱਛਾ! ਫਿਰ ਤਾਂ ਤੇਰੀ ਮੈਡਮ ਬੜੀ ਚੰਗੀ ਹੋਣੀ ਹੈ।"

"ਹਾਂ ਜੀ! ਤੁਸੀਂ ਫਟਾ-ਫੱਟ ਰੋਟੀ ਖਵਾਓ ਮੈਨੂੰ, ਫਿਰ ਦੱਸਾਂਗੀ ਮੈਡਮ ਬਾਰੇ ਹੋਰ ਵੀ।"

ਮਾਂ ਰਵਨੀਤ ਦੇ ਇਸ ਬਦਲੇ ਰੂਪ ਤੇ ਬਹੁਤ ਹੈਰਾਨ ਸੀ। ਅੱਗੇ ਤਾਂ ਸਕੂਲੋਂ ਆਉਂਦੀ ਹੀ ਰੋਣਾ ਪਿੱਟਣਾ ਪਾ ਬਹਿੰਦੀ ਸੀ, 'ਅੱਜ ਮੈਨੂੰ ਇਸ ਸਹੇਲੀ ਨੇ ਇਹ ਕਹਿ ਦਿੱਤਾ। ਅੱਜ ਕਿਸੇ ਅਧਿਆਪਕ ਨੇ ਝਿੜਕ ਦਿੱਤਾ।' ਮਾਂ ਰਵਨੀਤ ਦੇ ਇਸ ਸੜੀਅਲ ਸੁਭਾਅ ਬਾਰੇ ਚਿੰਤਤ ਸੀ। ਉਹ ਪੜ੍ਹਾਈ ਵਿੱਚ ਵੀ ਪਿੱਛੇ ਜਾ ਰਹੀ ਸੀ। ਖਾਸ ਕਰਕੇ ਗਣਿਤ ਤਾਂ ਉਸ ਨੂੰ ਬਿਲਕੁਲ ਹੀ ਨਹੀਂ ਆਉਂਦਾ ਸੀ।

"ਮੰਮੀ ਜੀ, ਮੈਨੂੰ ਗੁਣਾ ਕਰਨੀ ਆ ਗਈ। ਆਹ ਵੇਖੋ!" ਰਵਨੀਤ ਨੇ ਮਾਂ ਦੀਆਂ ਸੋਚਾਂ ਦੀ ਲੜੀ ਤੋੜੀ।"

"ਬੱਲੇ ਮੇਰੀ ਲਾਡੋ ਕਮਾਲ ਹੀ ਹੋ ਗਈ!" ਮਾਂ ਖੁਸ਼ ਹੋਈ।

"ਹਾਂ ਜੀ, ਮੈਥ ਵਾਲੀ ਮੈਡਮ ਨੇ ਸਿਰਫ ਮੈਨੂੰ ਬੁਲਾਇਆ। ਫਿਰ ਅਸੀਂ 'ਮੈਥ ਕਾਰਨਰ' ਗਏ। ਉੱਥੇ ਬਹਿ ਕੇ ਮੈਡਮ ਨੇ ਰਾਜੇ ਵਾਲੀ ਕਹਾਣੀ ਸੁਣਾਈ।"

"ਅੱਛਾ!!"

"ਪਤਾ!! ਉਹ ਰਾਜਾ ਵੀ ਮੈਥ ਤੋਂ ਡਰਦਾ ਸੀ। ਉਸ ਨੂੰ ਤਾਂ ਗਿਣਤੀ ਵੀ ਨਹੀਂ ਸੀ ਆਉਂਦੀ। ਉਸ ਨੇ ਹਿਸਾਬ ਕਿਤਾਬ ਕਰਨ ਲਈ ਇੱਕ ਖਜਾਨਚੀ ਰੱਖਿਆ।" ਰਵਨੀਤ ਹੱਥ ਨਚਾ ਨਚਾ ਕੇ ਚਿਹਰੇ ਦੇ ਹਾਵ-ਭਾਵ ਬਦਲ ਕੇ ਕਹਾਣੀ ਸੁਣਾ ਰਹੀ ਸੀ। ਮਾਂ ਨੇ ਵੀ ਖੁਸ਼ੀ ਨਾਲ ਹੁੰਗਾਰਾ ਭਰਿਆ "ਫੇਰ!"

"ਫੇਰ, ਉਸ ਖਜਾਨਚੀ ਨੂੰ ਪਤਾ ਲੱਗ ਗਿਆ ਬਈ ਰਾਜੇ ਨੂੰ ਤਾਂ ਕੁਝ ਵੀ ਨਹੀਂ ਆਉਂਦਾ। ਉਹ ਰਾਜੇ ਨੂੰ ਧੋਖਾ ਦੇਣ ਲੱਗਿਆ। ਮਤਲਬ ਦਸ ਦੀ ਥਾਂ ਸੌ ਦਾ ਖਰਚ ਲਿਖਦਾ ਅਤੇ ਸੌ ਦੀ ਥਾਂ ਹਜ਼ਾਰ ਦਾ। ਇੱਕ ਦਿਨ ਉਸ ਨੇ ਸੌ ਘੋੜੇ ਖਰੀਦਣੇ ਸਨ। ਇੱਕ ਘੋੜੇ ਦੀ ਕੀਮਤ ਵੀ ਸੌ ਰੁਪਏ ਹੀ ਸੀ। ਉਸ ਦੇ ਖਜਾਨਚੀ ਨੇ ਕਿਹਾ ਕਿ ਸੌ ਘੋੜਿਆਂ ਦੀ ਕੀਮਤ ਵੀਹ ਹਜਾਰ ਰੁਪਏ ਹੈ। ਰਾਜੇ ਨੇ ਉਵੇਂ ਹੀ ਮੰਨ ਲਿਆ। ਉਸ ਨੂੰ ਖ਼ਜ਼ਾਨੇ ਵਿੱਚੋਂ ਵੀਹ ਹਜ਼ਾਰ ਰੁਪਏ ਦੇਣ ਨੂੰ ਕਿਹਾ। ਸੌਦਾਗਰ ਇਹ ਸੁਣ ਕੇ ਹੈਰਾਨ ਹੋ ਗਿਆ ਪਰ ਖ਼ਜ਼ਾਨਚੀ ਨੇ ਉਸ ਨੂੰ ਅੱਖ ਦਾ ਇਸ਼ਾਰਾ ਕੀਤਾ ਅਤੇ ਵੀਹ ਹਜਾਰ ਰੁਪਿਆ ਲੈ ਆਇਆ। ਉਹ ਸੌਦਾਗਰ ਇਮਾਨਦਾਰ ਸੀ। ਉਸ ਨੇ ਰਾਜੇ ਨੂੰ ਸਭ ਕੁਝ ਦੱਸ ਦਿੱਤਾ। ਰਾਜਾ ਬਹੁਤ ਹੈਰਾਨ ਹੋਇਆ। ਉਸ ਨੇ ਖਜਾਨਚੀ ਨੂੰ ਨੌਕਰੀ ਤੋਂ ਕੱਢ ਦਿੱਤਾ ਅਤੇ ਸੌਦਾਗਰ ਤੋਂ ਹਿਸਾਬ ਪੜ੍ਹਨ ਲੱਗਾ।"

"ਵਾਹ!! ਪਰ ਰਾਜੇ ਦੀ ਉਮਰ ਤਾਂ ਉਦੋਂ ਬਹੁਤ ਹੋਣੀ ਹੈ?"

"ਜੀ ਮੰਮੀ, ਮੈਡਮ ਕਹਿੰਦੇ ਸੀ ਕਿ ਸਿੱਖਣ ਦੀ ਕੋਈ ਉਮਰ ਨਹੀਂ ਹੁੰਦੀ। ਕਦੋਂ ਵੀ ਸ਼ੁਰੂ ਕੀਤਾ ਜਾ ਸਕਦਾ ਹੈ।"

"ਬਿਲਕੁਲ ਸਹੀ ਕਿਹਾ ਤੇਰੀ ਮੈਡਮ ਨੇ।" ਮਾਂ ਨੇ ਰਵਨੀਤ ਦੇ ਸਿਰ ਤੇ ਹੱਥ ਰੱਖਿਆ।

"ਹਾਂ ਜੀ ਮੰਮੀ, ਮੈਂ ਹੁਣ ਹਿਸਾਬ ਸਿੱਖ ਲੈਣਾ ਹੈ ਕਿਉਂਕਿ ਮੈਡਮ ਨੇ ਕਿਹਾ ਸੀ ਕਿ ਸਾਰਿਆਂ ਦਾ ਦਿਮਾਗ ਇੱਕੋ ਜਿੰਨਾ ਹੁੰਦਾ ਹੈ, ਬੱਸ ਸਾਨੂੰ ਵਰਤਣਾ ਨਹੀਂ ਆਉਂਦਾ। ਕਿਸੇ ਵੀ ਕੰਮ ਨੂੰ ਸਿੱਖਣ ਲਈ ਤਿੰਨ ਗੱਲਾਂ ਹੀ ਜ਼ਰੂਰੀ ਹਨ। ਪਹਿਲਾਂ ਸਾਨੂੰ ਸਿੱਖਣ ਲਈ ਤਿਆਰ ਹੋਣਾ ਪਵੇਗਾ। ਫਿਰ ਸਾਰਾ ਧਿਆਨ ਸਿੱਖਣ ਵੱਲ ਲਾਉਣਾ ਪਵੇਗਾ ਤੇ ਫਿਰ ਸਿਖਾਏ ਗਏ ਦੀ ਪ੍ਰੈਕਟਿਸ ਜਾਣੀ ਕੇ ਅਭਿਆਸ ਕਰਨਾ ਪਵੇਗਾ। ਤੇ ਬੱਸ ਫਿਰ ਅਜਿਹੀ ਕੋਈ ਗੱਲ ਜਾਂ ਅਜਿਹਾ ਕੋਈ ਵਿਸ਼ਾ ਹੋ ਹੀ ਨਹੀਂ

*...ਬਾਕੀ ਪੰਨਾ 30 'ਤੇ*

# ਧਾਰਮਿਕ ਅੰਧਵਿਸ਼ਵਾਸ

**ਸਵਰਾਜਬੀਰ**

ਸਾਡੇ ਦੇਸ਼ ਦੇ ਲੋਕਾਂ ਦਾ ਧਾਰਮਿਕ ਅੰਧ-ਵਿਸ਼ਵਾਸ ਵਿੱਚ ਡੂੰਘੀ ਤਰ੍ਹਾਂ ਨਾਲ ਜਕੜੇ ਹੋਣ ਦਾ ਅੰਦਾਜ਼ਾ ਆਪਣੇ ਆਪ ਨੂੰ ਧਰਮ ਗੁਰੂ ਕਹਾਉਣ ਵਾਲੇ ਨਿਤਿਆਨੰਦ ਸਬੰਧੀ ਚੱਲ ਰਹੇ ਵਾਦ-ਵਿਵਾਦ ਤੋਂ ਲਾਇਆ ਜਾ ਸਕਦਾ ਹੈ। ਤਾਮਿਲਨਾਡੂ ਵਿੱਚ ਜਨਮੇ ਨਿਤਿਆਨੰਦ ਦੇ ਦੇਸ਼ ਅਤੇ ਵਿਦੇਸ਼ਾਂ ਵਿੱਚ ਕਈ ਆਸ਼ਰਮ ਹਨ ਤੇ ਹੁਣ ਬੰਗਲੌਰ ਰਹਿਣ ਵਾਲੇ ਮਾਪਿਆਂ ਨੇ ਇਹ ਦੋਸ਼ ਲਾਇਆ ਹੈ ਕਿ ਉਨ੍ਹਾਂ ਦੀਆਂ ਦੋ ਧੀਆਂ ਨੂੰ ਅਗਵਾ ਕਰਕੇ ਨਿਤਿਆਨੰਦ ਦੇ ਅਹਿਮਦਾਬਾਦ ਵਾਲੇ ਆਸ਼ਰਮ ਵਿੱਚ ਰੱਖਿਆ ਗਿਆ ਹੈ। ਉਸ ਦਾ ਮੁੱਖ ਆਸ਼ਰਮ 'ਧਿਆਨਪੀਠਮ' ਬੰਗਲੌਰ ਦੇ ਨਜਦੀਕ ਬੇਦਾਦੀ ਵਿੱਚ ਹੈ। ਨਿਤਿਆਨੰਦ ਦਾ ਦਾਅਵਾ ਹੈ ਕਿ ਉਹ ਲੋਕਾਂ ਨੂੰ ਧਿਆਨ ਲਾਉਣ, ਅਧਿਆਤਮਿਕਤਾ ਤੇ ਯੋਗ ਬਾਰੇ ਸਿੱਖਿਆ ਦਿੰਦਾ ਹੈ ਅਤੇ ਉਨ੍ਹਾਂ ਨੂੰ ਰੋਗਾਂ ਤੋਂ ਮੁਕਤ ਕਰਾਉਂਦਾ ਹੈ। ਉਸ ਨਾਲ ਸਬੰਧਤ ਸੰਗਠਨ ਅਨੁਸਾਰ ਕਰੋੜਾਂ ਲੋਕ ਨਿਤਿਆਨੰਦ ਨੂੰ ਧਰਮ ਗੁਰੂ ਮੰਨਦੇ ਹਨ।


ਨਿਤਿਆਨੰਦ

2010 ਵਿੱਚ ਉਸ ਦੇ ਮਲੇਸ਼ੀਆ ਵਿਚਲੇ ਆਸ਼ਰਮ ਦੇ ਮੁਖੀ ਨੇ ਦੋਸ਼ ਲਾਇਆ ਸੀ ਕਿ ਨਿਤਿਆਨੰਦ ਨੇ ਉਸ ਦੇ ਪੁੱਤਰ ਉੱਤੇ ਅੱਤਿਆਚਾਰ ਕੀਤੇ ਸਨ। ਉਸੇ ਸਾਲ ਇੱਕ ਪ੍ਰਾਈਵੇਟ ਟੀ.ਵੀ. ਚੈਨਲ ਨੇ ਨਿਤਿਆਨੰਦ ਦੀ ਇੱਕ ਅਦਾਕਾਰਾ ਨਾਲ ਜਿਸਮਾਨੀ ਸਬੰਧਾਂ ਦੀ ਟੇਪ ਵੀ ਦਿਖਾਈ। 2018 ਵਿੱਚ ਕਰਨਾਟਕ ਵਿੱਚ ਉਸ ਦੀ ਇੱਕ ਔਰਤ ਸ਼ਰਧਾਲੂ ਨੇ ਉਸ 'ਤੇ ਜਬਰ ਜਿਨਾਹ ਦੇ ਦੋਸ਼ ਲਾਏ। 2012 ਵਿੱਚ ਉਸ ਦੇ ਆਸ਼ਰਮ ਵਿੱਚ ਨਸ਼ੀਲੇ ਪਦਾਰਥ ਫੜੇ ਗਏ ਸਨ। ਉਸ ਉੱਤੇ ਕਈ ਕੇਸ ਚੱਲ ਰਹੇ ਹਨ ਪਰ ਪਿਛਲੇ ਇੱਕ ਸਾਲ ਤੋਂ ਉਹ ਅਦਾਲਤ ਵਿੱਚ ਪੇਸ਼ ਨਹੀਂ ਹੋ ਰਿਹਾ। ਹੁਣ ਨਵੇਂ ਦੋਸ਼ ਲੱਗਣ ਕਾਰਨ ਗੁਜਰਾਤ ਅਤੇ ਕਈ ਹੋਰ ਸੂਬਿਆਂ ਦੀ ਪੁਲਿਸ ਉਸ ਦੀ ਤਲਾਸ਼ ਕਰ ਰਹੀ ਹੈ।

ਡੇਰਿਆਂ ਦੇ ਬਹੁਤ ਸਾਰੇ ਮੁਖੀ ਅਦਾਲਤਾਂ ਵਿੱਚ ਮੁਕੱਦਮਿਆਂ ਦਾ ਸਾਹਮਣਾ ਕਰ ਰਹੇ ਹਨ ਅਤੇ ਕਈ ਜੇਲ੍ਹ ਵਿੱਚ ਹਨ। ਇਹ ਅਖੌਤੀ ਧਰਮ ਗੁਰੂ ਲੋਕਾਂ ਨੂੰ ਤਾਂ ਮਾਇਆ ਦੇ ਲੋਭ ਤੋਂ ਮੁਕਤ ਹੋਣ ਲਈ ਕਹਿੰਦੇ ਹਨ ਪਰ ਇਨ੍ਹਾਂ ਨੇ ਆਪ ਮਾਇਆ ਦੇ ਭੰਡਾਰ ਇਕੱਠੇ ਕੀਤੇ ਹੋਏ ਹਨ। ਲੋਕਾਂ ਦੀ ਸ਼ਰਧਾ ਅਤੇ ਪੈਸੇ ਦੀ ਬਹੁਤਾਤ ਇਨ੍ਹਾਂ ਧਰਮ ਗੁਰੂਆਂ ਨੂੰ ਬਹੁਤ ਤਾਕਤਵਰ ਬਣਾ ਦਿੰਦੀ ਹੈ ਅਤੇ ਸਿਆਸੀ ਆਗੂ ਇਨ੍ਹਾਂ ਡੇਰਿਆਂ ਦੇ ਸ਼ਰਧਾਲੂਆਂ ਦੀਆਂ ਵੋਟਾਂ ਲੈਣ ਲਈ ਇਨ੍ਹਾਂ ਧਰਮ ਗੁਰੂਆਂ ਦੀ ਹਾਜ਼ਰੀ ਭਰਦੇ ਹਨ। ਕਈ ਡੇਰਿਆਂ ਅਤੇ ਆਸ਼ਰਮਾਂ ਨੇ ਆਪਣੇ ਮੁਢਲੇ ਦਿਨਾਂ ਵਿੱਚ ਸਾਰਥਿਕ ਸਮਾਜਿਕ ਕੰਮ ਕੀਤੇ ਪਰ ਇਨ੍ਹਾਂ ਵਿੱਚੋਂ ਬਹੁਤ ਸਾਰੇ ਬਾਅਦ ਵਿੱਚ ਲੋਕਾਂ ਨੂੰ ਅੰਧ-ਵਿਸ਼ਵਾਸੀ ਬਣਾਉਣ ਤੇ ਪੈਸਾ ਇਕੱਠਾ ਕਰਨ ਦੀ ਦੌੜ ਵਿੱਚ ਪੈ ਗਏ। ਇਸ ਖੇਤਰ ਵਿੱਚ ਕੰਮ ਕਰਨ ਵਾਲੇ ਕਈ ਵਿਦਵਾਨਾਂ ਦਾ ਕਹਿਣਾ ਹੈ ਕਿ ਇਹ ਡੇਰੇ ਅਤੇ ਆਸ਼ਰਮ ਉਦੋਂ ਤੱਕ ਹੀ ਚੰਗੇ ਲੱਗਦੇ ਹਨ ਜਦ ਤੱਕ ਇਨ੍ਹਾਂ ਦੀ ਸੱਚਾਈ ਸਾਹਮਣੇ ਨਹੀਂ ਆਉਂਦੀ।

ਧਾਰਮਿਕ ਅੰਧ-ਵਿਸ਼ਵਾਸ ਵਿਰੁੱਧ ਲੜਾਈ ਦਾ ਪੰਧ ਬਹੁਤ ਔਖਿਆਈ ਨਾਲ ਭਰਿਆ ਹੋਇਆ ਹੈ। ਜ਼ਿੰਦਗੀ ਦੀਆਂ ਮੁਸ਼ਕਿਲਾਂ ਦਾ ਸਾਹਮਣਾ ਕਰ ਰਹੇ ਲੋਕ ਬਹੁਤ ਵਾਰ ਡੇਰਿਆਂ ਅਤੇ ਆਸ਼ਰਮਾਂ ਵਿੱਚੋਂ ਢਾਰਸ ਲੱਭਦੇ ਹਨ। ਬਹੁਤ ਵਾਰ ਇਹੋ ਜਿਹੀ ਢਾਰਸ ਵਕਤੀ ਹੁੰਦੀ ਹੈ ਪਰ ਲੋਕ ਜਦ ਇੱਕ ਵਾਰ ਇਹੋ ਜਿਹੇ ਧਰਮ ਗੁਰੂਆਂ ਦੇ ਚੁੰਗਲ ਵਿੱਚ ਫਸ ਜਾਣ ਤਾਂ ਬਾਹਰ ਨਿਕਲਣਾ ਬਹੁਤ ਮੁਸ਼ਕਿਲ ਹੁੰਦਾ ਹੈ। ਮਸ਼ਹੂਰ ਚਿੰਤਕ ਰਿਚਰਡ ਡਾਕਨਿਜ਼ ਅਨੁਸਾਰ ਧਾਰਮਿਕ ਵਿਸ਼ਵਾਸ ਸਾਨੂੰ ਸੰਸਾਰ ਨੂੰ ਸਮਝਣ ਦੀ ਬਜਾਇ ਹਾਲਾਤ ਨਾਲ ਸਮਝੌਤਾ ਕਰਨ ਦੀ ਸਿੱਖਿਆ ਦਿੰਦੇ ਹਨ। ਪੜ੍ਹੇ-ਲਿਖੇ ਲੋਕ ਵੀ ਅਜਿਹੇ ਸਵਾਮੀਆਂ ਤੇ ਬਾਬਿਆਂ ਦੇ ਪ੍ਰਚਾਰ ਦਾ ਸ਼ਿਕਾਰ ਹੋ ਜਾਂਦੇ ਹਨ। ਵਿਗਿਆਨਕ ਤੇ ਤਰਕਸ਼ੀਲ ਸੋਚ ਨੂੰ ਅੱਗੇ ਵਧਾਉਣ ਲਈ ਸਮਾਜ ਵਿੱਚ ਲੰਮੀ ਲੜਾਈ ਲੜਨੀ ਪੈਣੀ ਹੈ। **(ਸੰਪਾਦਕ 'ਪੰਜਾਬੀ ਟ੍ਰਿਬਿਊਨ')**

## ਸ਼ੋਕ ਮਤਾ

ਤਰਕਸ਼ੀਲ ਸੁਸਾਇਟੀ ਪੰਜਾਬ ਜ਼ੋਨ ਆਗੂ ਡਾ. ਜੋਗਿੰਦਰ ਕੁੱਲੇਵਾਲ ਦੇ ਮਾਤਾ ਸਤਿਕਾਰਤ ਗੁਰਦੇਵ ਕੌਰ, ਤਰਕਸ਼ੀਲ ਲੇਖਕ ਅਮਰਜੀਤ ਦਬੜੀਖਾਨਾ, ਦਿੜਬਾ ਇਕਾਈ ਦੇ ਮੁਖੀ ਨੈਬ ਸਿੰਘ ਦੇ ਪਿਤਾ ਮੱਘਰ ਸਿੰਘ ਜੀ, ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸਾਬਕਾ ਜਨਰਲ ਸਕੱਤਰ ਅਸ਼ੋਕ ਕੁਮਾਰ ਲੁਧਿਆਣਾ ਅਤੇ ਫਗਵਾੜਾ ਇਕਾਈ ਦੇ ਸਰਗਰਮ ਮੈਂਬਰ ਐਡਵੋਕੇਟ ਗਣੇਸ਼ ਪਾਠਕ ਦੀ ਮੌਤ 'ਤੇ ਦੁੱਖ ਦਾ ਪ੍ਰਗਟਾਵਾ ਕਰਦੀ ਹੋਈ ਪੀੜਤ ਪਰਿਵਾਰਾਂ ਨਾਲ ਹਮਦਰਦੀ ਪ੍ਰਗਟਾਉਂਦੀ ਹੈ।

## ਖਬਰ ਹੈ ਕਿ...

### ਬਰੀਆਰਪੁਰ ਦੇ ਦੇਵੀ ਗਧੀਮਾਈ ਦੇ ਤਿਉਹਾਰ ਦੀਆਂ ਤਿਆਰੀਆਂ ਮੁਕੰਮਲ

***ਹਰ ਪੰਜ ਸਾਲ ਬਾਅਦ ਮਨਾਇਆ ਜਾਂਦਾ ਹੈ ਤਿਉਹਾਰ; ਹਜ਼ਾਰਾਂ ਪਸ਼ੂਆਂ ਦੀ ਦਿੱਤੀ ਜਾਂਦੀ ਹੈ ਬਲੀ***

ਪੰਜ ਸਾਲ ਪਹਿਲਾਂ ਇੱਥੇ 2 ਲੱਖ ਦੇ ਕਰੀਬ ਪਸ਼ੂਆਂ ਦੀ ਬਲੀ ਦਿੱਤੀ ਗਈ ਸੀ। ਦੋ ਦਿਨ ਚੱਲਣ ਵਾਲਾ ਇਹ ਸਮਾਗਮ ਦੇਵੀ ਗਧੀਮਾਈ ਨੂੰ ਸਮਰਪਿਤ ਹੈ ਤੇ ਇੱਥੇ ਸੁਰੱਖਿਆ ਦੇ ਸਖ਼ਤ ਪ੍ਰਬੰਧ ਕੀਤੇ ਗਏ ਹਨ। ਇਸ ਦੌਰਾਨ ਲੋਕਾਂ ਵੱਲੋਂ ਬੱਕਰੀ, ਚੂਹੇ, ਮੁਰਗੇ, ਸੂਰ ਤੇ ਕਬੂਤਰ ਦੀ ਬਲੀ ਦਿੱਤੀ ਜਾਂਦੀ ਹੈ। ਸਥਾਨਕ ਤਾਂਤਰਿਕ ਆਪਣੇ ਸਰੀਰ ਦੀਆਂ ਪੰਜ ਥਾਵਾਂ ਤੋਂ ਖ਼ੂਨ ਕੱਢ ਕੇ ਦੇਵੀ ਨੂੰ ਚੜ੍ਹਾਉਂਦਾ। ਇਸ ਮਗਰੋਂ 200 ਦੇ ਕਰੀਬ ਬੁੱਚੜ ਤੇਜ਼ਧਾਰ ਤਲਵਾਰਾਂ ਤੇ ਚਾਕੂਆਂ ਨਾਲ ਫੁੱਟਬਾਲ ਦੇ ਗਰਾਊਂਡ ਜਿੱਡੇ ਮੈਦਾਨ 'ਚ ਆਉਂਦੇ ਹਨ ਜਿੱਥੇ ਹਜ਼ਾਰਾਂ ਦੀ ਗਿਣਤੀ 'ਚ ਪਸ਼ੂ ਬੰਨ੍ਹੇ ਹੁੰਦੇ ਹਨ। ਬਲੀ ਚੜ੍ਹੇ ਗਏ ਪਸ਼ੂਆਂ ਦਾ ਮਾਸ ਸ਼ਰਧਾਲੂ ਆਪਣੇ ਨਾਲ ਪਕਾਉਣ ਲਈ ਘਰ ਲਿਜਾ ਸਕਦੇ ਹਨ ਜਾਂ ਪ੍ਰਬੰਧਕਾਂ ਵੱਲੋਂ ਸਾੜੇ ਜਾਣ ਲਈ ਛੱਡ ਜਾਂਦੇ ਹਨ। ਨੇਪਾਲ ਤੇ ਭਾਰਤ ਤੋਂ ਵੱਡੀ ਗਿਣਤੀ 'ਚ ਸ਼ਰਧਾਲੂ ਬਰੀਆਰਪੁਰ ਪਿੰਡ 'ਚ ਹੋਣ ਵਾਲੇ ਤਿਉਹਾਰ 'ਚ ਸ਼ਾਮਲ ਹੋਣ ਲਈ ਪਹੁੰਚਦੇ ਹਨ। - **ਪੀ.ਟੀ.ਆਈ.** (**ਪੰਜਾਬੀ ਟ੍ਰਿਬਿਊਨ**)

### ਗਣਪਤੀ ਵਿਸਰਜਨ ਦੌਰਾਨ 33 ਮੌਤਾਂ

ਗਣੇਸ਼ ਦੀ ਮੂਰਤੀ ਦੇ ਵਿਸਰਜਨ ਦੌਰਾਨ ਮੱਧ ਪ੍ਰਦੇਸ਼, ਮਹਾਰਾਸ਼ਟਰ ਅਤੇ ਦਿੱਲੀ 'ਚ 33 ਵਿਅਕਤੀਆਂ ਦੀ ਡੁੱਬਣ ਕਰਕੇ ਮੌਤ ਹੋ ਗਈ ਹੈ। ਭੋਪਾਲ 'ਚ ਦੋ ਕਿਸ਼ਤੀਆਂ ਦੇ ਝੀਲ 'ਚ ਪਲਟਣ ਕਾਰਨ 11, ਮਹਾਰਾਸ਼ਟਰ ਦੇ 11 ਜ਼ਿਲ੍ਹਿਆਂ 'ਚ 18 ਅਤੇ ਦਿੱਲੀ 'ਚ 4 ਵਿਅਕਤੀਆਂ ਦੀ ਡੁੱਬ ਕੇ ਮੌਤ ਹੋ ਗਈ। ਭੋਪਾਲ 'ਚ ਦੋਵੇਂ ਕਿਸ਼ਤੀਆਂ ਦੇ ਚਾਲਕਾਂ ਖਿਲਾਫ਼ ਮਾਮਲਾ ਦਰਜ ਕਰਕੇ ਮੈਜਿਸਟ੍ਰੇਟੀ ਜਾਂਚ ਦੇ ਹੁਕਮ ਦਿੱਤੇ ਗਏ ਹਨ। ਉੱਧਰ ਦਿੱਲੀ 'ਚ ਗਣਪਤੀ ਵਿਸਰਜਨ ਦੌਰਾਨ ਚਾਰ ਵਿਅਕਤੀ ਡੁੱਬ ਗਏ। ਮ੍ਰਿਤਕਾਂ 'ਚ ਦੋ ਮਰਦ ਅਤੇ ਦੋ ਔਰਤਾਂ ਸ਼ਾਮਲ ਹਨ। - **ਪੀ.ਟੀ.ਆਈ.** (**ਪੰਜਾਬੀ ਟ੍ਰਿਬਿਊਨ**)

### ਡੇਰਾ ਸੰਚਾਲਕ ਨੂੰ 10 ਸਾਲ ਕੈਦ ਦੀ ਸਜ਼ਾ

ਜ਼ਿਲ੍ਹਾ ਸੈਸ਼ਨ ਜੱਜ ਬਰਨਾਲਾ ਵੱਲੋਂ ਇੱਕ ਡੇਰਾ ਸੰਚਾਲਕ ਨੂੰ ਜਬਰ ਜਨਾਹ ਦਾ ਦੋਸ਼ੀ ਠਹਿਰਾਉਂਦੇ ਹੋਏ 10 ਸਾਲ ਦੀ ਸਜ਼ਾ ਅਤੇ 2 ਲੱਖ ਰੁਪਏ ਜੁਰਮਾਨੇ ਦੀ ਸਜ਼ਾ ਸੁਣਾਈ ਗਈ ਹੈ। ਕੇਸ ਅਨੁਸਾਰ ਇੱਕ ਔਰਤ ਆਪਦੇ ਪਤੀ ਨਾਲ ਡੇਰੇ 'ਚ ਮੱਥਾ ਟੇਕਣ ਆਉਂਦੀ ਸੀ। ਔਰਤ ਦਾ ਪਤੀ ਜ਼ਿਆਦਾ ਸ਼ਰਾਬ ਪੀਣ ਦਾ ਆਦੀ ਸੀ। ਡੇਰੇ ਦੇ ਸੰਚਾਲਕ ਦਿਨੇਸ਼ ਸ਼ਾਹ ਕਾਦਰੀ ਨੇ ਔਰਤ ਨੂੰ ਭਰੋਸਾ ਦਿੱਤਾ ਕਿ ਉਹਦੀ ਸ਼ਰਾਬ ਛੁਡਵਾ ਦੇਵੇਗਾ। ਇੱਕ ਰਾਤ ਔਰਤ ਨੂੰ ਡੇਰੇ 'ਚ ਹੀ ਰਾਤ ਰਹਿਣ ਲਈ ਮਜ਼ਬੂਰ ਹੋਣਾ ਪਿਆ। ਡੇਰਾ ਸੰਚਾਲਕ ਨੇ ਔਰਤ ਨੂੰ ਪਾਣੀ ਦਿੱਤਾ ਜਿਸ ਨੂੰ ਪੀਂਦੇ ਸਾਰ ਉਹ ਬੇਹੋਸ਼ ਹੋ ਗਈ ਤੇ ਉਸ ਨਾਲ ਜਬਰ ਜਨਾਹ ਕੀਤਾ ਗਿਆ। - (**ਪੰਜਾਬੀ ਟ੍ਰਿਬਿਊਨ**)

### F.I.R.A. (ਫੈਡਰੇਸ਼ਨ ਆਫ ਇੰਡੀਅਨ ਰੈਸ਼ਨੇਲਿਸਟ ਐਸੋਸੀਏਸ਼ਨਜ਼) ਪ੍ਰਧਾਨ ਨਰਿੰਦਰ ਨਾਇਕ ਨੇ ਰਾਮਦੇਵ ਦੇ 'ਤੁਲਸੀ' ਸੰਬੰਧੀ ਬਿਆਨ ਨੂੰ ਕੀਤਾ ਰੱਦ

ਉਦੇਪੀ ਵਿੱਚ 'ਦਿਲ ਦੀ ਸੰਭਾਲ ਲਈ ਯੋਗਾ' ਵਿਸ਼ੇ 'ਤੇ ਆਯੋਜਿਤ ਅੰਤਰ-ਰਾਸ਼ਟਰੀ ਕਾਨਫਰੰਸ ਵਿੱਚ ਰਾਮਦੇਵ ਨੇ ਕਿਹਾ ਕਿ ਮੋਬਾਇਲ ਫੋਨ ਦੇ ਅੰਦਰ ਤੁਲਸੀ ਦਾ ਪੱਤਾ ਰੱਖ ਕੇ ਰੇਡੀਏਸ਼ਨ ਨੂੰ ਰੋਕਿਆ ਜਾ ਸਕਦਾ ਹੈ। ਉਸ ਨੇ ਦਾਅਵਾ ਕੀਤਾ ਕਿ ਮੋਬਾਇਲ ਫੋਨ ਵੱਲੋਂ ਪੈਦਾ ਰੇਡੀਏਸ਼ਨ ਨੂੰ ਰੋਕਣ ਦੀ ਤੁਲਸੀ ਵਿੱਚ ਸਮਰੱਥਾ ਹੈ। ਫੀਰਾ ਦੇ ਕੌਮੀ ਪ੍ਰਧਾਨ ਨਰਿੰਦਰ ਨਾਇਕ ਨੇ ਰਾਮਦੇਵ ਦੀ ਇਸ ਗੱਲ ਨੂੰ ਸਿਰੇ ਦੀ ਗੈਰ-ਵਿਗਿਆਨਕ ਦੱਸਦਿਆਂ ਰੱਦ ਕੀਤਾ ਹੈ। ਉਹਨਾਂ ਕਿਹਾ ਕਿ ਜਦੋਂ ਤੁਸੀਂ ਮੋਬਾਇਲ ਤੋਂ ਫੋਨ ਕਾਲ ਕਰਦੇ ਜਾਂ ਪ੍ਰਾਪਤ ਕਰਦੇ ਹੋ ਤਾਂ ਰੇਡੀਏਸ਼ਨ (ਵਿਕੀਰਣ) ਹੁੰਦੀ ਹੈ। ਜੇ ਰੇਡੀਏਸ਼ਨ ਬੰਦ ਹੋ ਗਈ ਤਾਂ ਕੀ ਫੋਨ ਕੰਮ ਕਰਨਾ ਬੰਦ ਨਹੀਂ ਕਰ ਦੇਵੇਗਾ। ਨਾਇਕ ਨੇ ਲੋਕਾਂ ਨੂੰ ਤੁਲਸੀ ਪੱਤਾ ਮੋਬਾਇਲ ਵਿੱਚ ਰੱਖ ਕੇ ਫੋਨ ਕਾਲ ਕਰਕੇ ਵੀ ਵਿਖਾਈ। ਬਾਅਦ ਵਿੱਚ ਉਹਨਾਂ ਨੇ ਅਲਮੀਨੀਅਮ ਫੋਇਲ ਨਾਲ ਮੋਬਾਇਲ ਫੋਨ ਨੂੰ ਢਕਿਆ ਤਾਂ ਉਹ 'ਪਹੁੰਚ ਵਿੱਚ ਨਹੀਂ' ਸੀ। F.I.R.A. ਨੇ ਲੋਕਾਂ ਨੂੰ ਅਜਿਹੀਆਂ ਗੈਰ-ਵਿਗਿਆਨਕ ਗੱਲਾਂ ਰਾਹੀਂ ਗੁੰਮਰਾਹ ਨਾ ਹੋਣ ਬਾਰੇ ਸੁਚੇਤ ਕੀਤਾ ਹੈ। ਉਹਨਾਂ ਕਿਹਾ ਕਿ ਪ੍ਰਾਚੀਨ ਕਦਰਾਂ-ਕੀਮਤਾਂ, ਵੇਦ ਬਾਣੀ ਦੇ ਨਾਮ ਥੱਲੇ ਤੁਲਸੀ, ਗਊ ਆਦਿ ਬਾਰੇ ਕੀਤਾ ਜਾ ਰਿਹਾ ਪ੍ਰਚਾਰ ਗੈਰ-ਵਿਗਿਆਨਕ ਹੈ ਅਤੇ ਵਿਗਿਆਨ ਇਸਦੀ ਕੋਈ ਪੁਸ਼ਟੀ ਨਹੀਂ ਕਰਦਾ।

(**ਟਾਈਮਜ਼ ਨਿਊਜ਼ ਨੈੱਟਵਰਕ**)

---

### ਸੋਧ

'ਤਰਕਸ਼ੀਲ' ਦੇ ਪਿਛਲੇ ਅੰਕ ਨਵੰਬਰ-ਦਸੰਬਰ 2019 ਵਿੱਚ ਛਪੇ ਲੇਖ 'ਪਲੱਸੀਬੋ ਇਫੈਕਟ ਅਤੇ ਹੋਮੀਓਪੈਥੀ' 'ਤੇ ਆਰੰਭ ਵਿੱਚ ਅਦਾਰੇ ਵੱਲੋਂ 'ਇੱਕ ਮਤ ਇਹ ਵੀ' ਲਿਖਣਾ ਰਹਿ ਗਿਆ ਸੀ।



ਸੋਚ ਉਡਾਰੀ

# ਬਾਲ ਕੋਨਾ

***ਭਰਮਾਂ ਦੇ ਰੰਗ ਨੇ ਆਖ਼ਰ ਨੂੰ ਖੁਰਨਾ, ਅਸਾਂ ਤਰਕ ਦੀਆਂ ਕਿਰਨਾਂ ਸੰਗ ਤੁਰਨਾ।***

*ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ 2019 ਦੇ ਮਿਡਲ ਅਤੇ ਸੈਕੰਡਰੀ ਵਰਗਾਂ ਵਿੱਚੋਂ ਮੋਹਰੀ ਰਹਿਣ ਵਾਲੇ ਵਿਦਿਆਰਥੀਆਂ ਦੀ ਸੋਚ ਉਡਾਰੀ ਤੇ ਭਾਵਨਾਵਾਂ ਇਸ ਕਾਲਮ ਵਿੱਚ ਦਰਜ ਹਨ।*

## ਸਵੈ ਕਥਨ

ਮੈਂ ਨੌਂਵੀਂ ਕਲਾਸ ਦੀ ਵਿਦਿਆਰਥਣ ਹਾਂ। ਮੈਂ ਤੀਸਰੀ ਵਾਰ ਚੇਤਨਾ ਪਰਖ਼ ਪ੍ਰੀਖਿਆ ਵਿੱਚ ਭਾਗ ਲਿਆ ਹੈ। ਇਸ ਵਾਰ ਮੈਂ ਸੈਕੰਡਰੀ ਵਿਭਾਗ ਵਿੱਚੋਂ ਤੀਸਰੇ ਸਥਾਨ ਤੇ ਆਈ ਹਾਂ। ਪ੍ਰੀਖਿਆ ਦੀਆਂ ਸਿਲੇਬਸ ਪੁਸਤਕਾਂ ਪੜ੍ਹ ਕੇ ਮੇਰੇ ਮਨ ਵਿੱਚੋਂ ਵਹਿਮਾਂ, ਭਰਮਾਂ ਤੇ ਅੰਧਵਿਸ਼ਵਾਸਾਂ ਦਾ ਹਨੇਰਾ ਦੂਰ ਹੋਇਆ। ਇਸ ਪ੍ਰੀਖਿਆ ਨੇ ਮੈਨੂੰ ਸਿਖਾਇਆ ਕਿ ਸਾਨੂੰ ਵਿਗਿਆਨਕ ਸੋਚ ਦੇ ਧਾਰਨੀ ਬਣਨਾ ਚਾਹੀਦਾ ਹੈ। ਪਰਖ਼ ਪੜਚੋਲ ਕਰਕੇ ਹੀ ਸਹੀ ਨਤੀਜੇ ਤੇ ਪਹੁੰਚਿਆ ਜਾ ਸਕਦਾ ਹੈ।

10 ਸਾਲ ਯੂਨੀਵਰਸਲ ਪਬਲਿਕ ਸਕੂਲ ਪੜ੍ਹਦਿਆਂ ਸਕੂਲ ਦੀ ਲਾਇਬਰੇਰੀ ਵਿੱਚੋਂ ਤਰਕਸ਼ੀਲ ਸਾਹਿਤ ਪੜ੍ਹਦਿਆਂ ਮੇਰੀ ਸੋਚ ਬਦਲਨ ਲੱਗੀ। ਅਧਿਆਪਕਾਂ ਦੀ ਮਿਹਨਤ ਤੇ ਸੁਚੱਜੀ ਅਗਵਾਈ ਨੇ ਮੈਨੂੰ ਤਰਕਸ਼ੀਲ ਵਿਚਾਰਾਂ ਦਾ ਧਾਰਨੀ ਬਣਾਇਆ। ਸਮਾਜ ਵਿੱਚ ਵਿਗਿਆਨ ਦੁਆਰਾ ਦਿੱਤੀਆਂ ਸਹੂਲਤਾਂ ਮਾਣਦਿਆਂ ਵਿਗਿਆਨਕ ਸੋਚ ਤੋਂ ਦੂਰ ਰਹਿਣ ਵਾਲੇ ਲੋਕਾਂ ਨੂੰ ਵੇਖ ਅਫ਼ਸੋਸ ਹੁੰਦਾ ਹੈ। ਮੈਂ ਆਪਣੇ ਸਮਾਜ ਨੂੰ ਸੁਧਾਰਨਾ ਚਾਹੁੰਦੀ ਹਾਂ ਤਾਂ ਜੋ ਸਾਡਾ ਦੇਸ਼ ਵੀ ਸੰਸਾਰ ਦੇ ਹੋਰ ਮੁਲਕਾਂ ਵਾਂਗ ਤਰੱਕੀ ਕਰ ਸਕੇ। ਦੂਸਰੇ ਦੇਸ਼ਾਂ ਦੇ ਲੋਕ ਸਾਥੋਂ ਬਹੁਤ ਅੱਗੇ ਹਨ ਤੇ ਅੰਧਵਿਸ਼ਵਾਸਾਂ, ਭਰਮ ਭੁਲੇਖਿਆਂ ਤੋਂ ਮੁਕਤ ਹਨ। ਇਹੋ ਕਾਰਣ ਹੈ ਕਿ ਸਾਰੀਆਂ ਖੋਜਾਂ ਉਹਨਾਂ ਦੇਸ਼ਾਂ ਦੇ ਨਿਊਟਨ, ਸਟੀਫਨ ਹਾਕਿੰਗ ਵਰਗੇ ਵਿਗਿਆਨੀਆਂ ਨੇ ਕੀਤੀਆਂ। ਇਸ ਵਾਰ ਸਨਮਾਨ ਸਮਾਰੋਹ ਵਿੱਚ ਆ ਕੇ ਬਹੁਤ ਕੁਝ ਨਵਾਂ ਸਿੱਖਣ ਨੂੰ ਮਿਲਿਆ। ਬੱਚਿਆਂ ਲਈ ਏਨਾ ਸਮਾਂ ਕੱਢਣ ਲਈ ਤਰਕਸ਼ੀਲ ਸੁਸਾਇਟੀ ਦਾ ਧੰਨਵਾਦ।ਜੇਕਰ ਚੇਤਨਾ ਪ੍ਰੀਖਿਆ ਜੂਨ ਦੀ ਛੁੱਟੀਆਂ ਵਿੱਚ ਲਈ ਜਾਵੇ ਤਾਂ ਹੋਰ ਵੀ ਚੰਗਾ ਹੋਵੇਗਾ। ਮੈਂ ਸੁਸਾਇਟੀ ਦੀ ਮੈਂਬਰ ਬਣਨਾ ਲੋਚਦੀ ਹਾਂ।



ਸਲੋਨੀ
ਕਲਾਸः ਨੌਵੀਂ,
ਇਬਰਾਹੀਮ ਪੁਰ(ਗੜ੍ਹਸ਼ੰਕਰ)

## ਮੇਰੀ ਇੱਛਾ

ਮੈਂ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਖੇਮੂਆਣਾ (ਬਠਿੰਡਾ) ਵਿੱਚ ਅੱਠਵੀਂ ਕਲਾਸ ਦੀ ਵਿਦਿਆਰਥਣ ਹਾਂ। ਮੈਨੂੰ ਇਸ ਵਾਰ ਦੀ ਚੇਤਨਾ ਪ੍ਰੀਖਿਆ (ਮਿਡਲ ਵਰਗ) ਵਿੱਚੋਂ ਪਹਿਲੇ ਸਥਾਨ ਤੇ ਆਉਣ ਦਾ ਮਾਣ ਮਿਲਿਆ ਹੈ। ਪ੍ਰੀਖਿਆ ਵਾਸਤੇ ਮਿਲੀ ਸਿਲੇਬਸ ਪੁਸਤਕ ਵਿੱਚੋਂ ਬਹੁਤ ਕੁਝ ਸਿੱਖਣ ਨੂੰ ਮਿਲਿਆ। ਏਨਾ ਗਿਆਨ ਤੇ ਸਿੱਖਿਆ ਜਿਸਨੇ ਮੈਨੂੰ ਸਖ਼ਤ ਮਿਹਨਤ ਕਰਨ ਲਈ ਪ੍ਰੇਰਿਤ ਕੀਤਾ। ਇਹ ਪ੍ਰੀਖਿਆ ਮੈਂ ਪਿਛਲੇ ਸਾਲ ਵੀ ਦਿੱਤੀ ਸੀ, ਪਰ ਕੋਈ ਸਥਾਨ ਪ੍ਰਾਪਤ ਨਹੀਂ ਸੀ ਹੋਇਆ। ਪ੍ਰੀਖਿਆ ਨੇ ਮੈਨੂੰ ਬਹੁਤ ਕੁਝ ਸਿਖਾਇਆ ਤੇ ਅੰਧਵਿਸ਼ਵਾਸਾਂ ਤੋਂ ਮੁਕਤ ਕੀਤਾ। ਸਿਲੇਬਸ ਵਾਲੀ ਪੁਸਤਕ ਪੜ੍ਹਕੇ ਮੇਰੇ ਮਨ ਵਿੱਚ ਇਹ ਵਿਚਾਰ ਆਇਆ ਕਿ ਮੈਂ ਵੀ ਇੱਕ ਅਧਿਆਪਕ ਬਣਾਂਗੀ ਕਿਉਂਕਿ ਅਧਿਆਪਕ ਹੀ ਹੈ ਜਿਹੜਾ ਬਾਲਾਂ ਦਾ ਰਾਹ ਰੁਸ਼ਨਾ ਕੇ ਉੱਜਵਲ ਭਵਿੱਖ ਨੂੰ ਤਰਾਸ਼ਦਾ ਹੈ।

ਮੈਂ ਚਾਹੁੰਦੀ ਹਾਂ ਕਿ ਇਹ ਪ੍ਰੀਖਿਆ ਇਕੱਲੇ ਪੰਜਾਬ ਵਿੱਚ ਹੀ ਨਹੀਂ, ਸਗੋਂ ਸਾਰੇ ਭਾਰਤ ਵਿੱਚ ਹੋਵੇ ਤਾਂ ਜੋ ਦੇਸ਼ ਅੰਧਵਿਸ਼ਵਾਸਾਂ ਤੋਂ ਮੁਕਤੀ ਪਾ ਸਕੇ।



ਬਲਜੀਤ ਕੌਰ
ਕਲਾਸ ਅੱਠਵੀਂ,
ਸ. ਸ. ਸ. ਖੇਮੂਆਣਾ (ਬਠਿੰਡਾ)

## ਮੇਰੀ ਲੋਚਾ

ਮੈਨੂੰ ਇਸ ਪ੍ਰੀਖਿਆ ਵਿੱਚੋਂ ਬਹੁਤ ਕੁਝ ਸਿੱਖਣ ਨੂੰ ਮਿਲਿਆ। ਮੇਰੇ ਮਾਤਾ ਪਿਤਾ ਤੇ ਅਧਿਆਪਕ ਮੈਨੂੰ ਇਸ ਤਰ੍ਹਾਂ ਦੀਆਂ ਜਾਗਰੂਕਤਾ ਫੈਲਾਉਣ ਵਾਲੀਆਂ ਪ੍ਰੀਖਿਆਵਾਂ ਵਿੱਚ ਸ਼ਾਮਲ ਹੋਣ ਲਈ ਪ੍ਰੇਰਦੇ ਰਹਿੰਦੇ ਹਨ। ਮੈਨੂੰ ਪ੍ਰੀਖਿਆ ਦੀ ਸਿਲੇਬਸ ਪੁਸਤਕ ਪੜ੍ਹਨ ਤੇ ਪ੍ਰੀਖਿਆ ਦੇਣ ਉਪਰੰਤ ਵਹਿਮਾਂ ਭਰਮਾਂ ਤੋਂ ਛੁਟਕਾਰਾ ਮਿਲਿਆ। ਮੈਂ ਇਸ ਪੁਸਤਕ ਵਿਚਲੇ ਗਿਆਨ ਦੀ ਰੌਸ਼ਨੀ ਨੂੰ ਹੋਰਨਾਂ ਵਿਦਿਆਰਥੀਆਂ ਤੱਕ ਪੁਜਦਾ ਕਰਨ ਦੀ ਕੋਸ਼ਿਸ਼ ਕਰ ਰਹੀ ਹਾਂ ਤਾਂ ਜੋ ਵਿਦਿਆਰਥੀ ਆਪਣੀ ਮੰਜ਼ਿਲ ਪਾ ਸਕਣ। ਮੈਨੂੰ ਇਸ ਗੱਲ ਦੀ ਬਹੁਤ ਖੁਸ਼ੀ ਹੈ ਕਿ ਮੈਂ ਮਿਡਲ ਵਿਭਾਗ ਵਿੱਚੋਂ ਮੋਹਰੀ ਰਹਿਣ ਵਾਲੇ ਵਿਦਿਆਰਥੀਆਂ

ਵਿੱਚ ਸ਼ਾਮਲ ਹੋ ਸਕੀ। ਮੇਰੀ ਇੱਛਾ ਹੈ ਕਿ ਮੈਂ ਜੀਵਨ ਵਿੱਚ ਕੁਝ ਬਣਾਂ ਤੇ ਲੋਕਾਂ ਦਾ ਭਲਾ ਕਰ ਸਕਾਂ। ਮੈਂ ਡਾਕਟਰ ਬਣ ਕੇ ਇਲਾਜ ਵਿੱਚ ਲੋਕਾਂ ਦੀ ਮੱਦਦ ਕਰਨਾ ਲੋਚਦੀ ਹਾਂ।



ਸੁਖਮਨਪ੍ਰੀਤ ਕੌਰ
ਕਲਾਸਃ ਅੱਠਵੀਂ
ਸ. ਸ. ਸ. ਸਕੂਲ, (ਲੜਕੀਆਂ)
ਲੱਖੇਵਾਲੀ(ਮੁਕਤਸਰ)

## ਸੋਚ ਉਡਾਰੀ

ਮੈਂ ਸੱਤਵੀਂ ਕਲਾਸ ਦਾ ਵਿਦਿਆਰਥੀ ਹਾਂ। ਇਸ ਵਾਰ ਚੇਤਨਾ ਪਰਖ ਪ੍ਰੀਖਿਆ ਦੇ ਮਿਡਲ ਵਰਗ ਵਿੱਚੋਂ ਮੈਨੂੰ ਮੇਰੇ ਅਧਿਆਪਕਾਂ ਤੇ ਆਪਣੀ ਮਿਹਨਤ ਸਦਕਾ ਦੂਸਰਾ ਸਥਾਨ ਹਾਸਲ ਹੋਇਆ ਹੈ। ਇਸ ਪ੍ਰਾਪਤੀ ਨੇ ਮੇਰੇ ਮਾਪਿਆਂ ਨੂੰ ਮਾਣ ਦਿਵਾਇਆ। ਪ੍ਰੀਖਿਆ ਤੋਂ ਮੈਨੂੰ ਬਹੁਤ ਕੁਝ ਨਵਾਂ ਸਿੱਖਣ ਨੂੰ ਮਿਲਿਆ। ਇਸੇ ਕਰਕੇ ਮੇਰੀ ਸੋਚ ਤਰਕਸ਼ੀਲ ਬਣ ਗਈ। ਸਿਲੇਬਸ ਪੁਸਤਕ ਵਿੱਚੋਂ ਮੈਨੂੰ ਸ਼ਹੀਦਾਂ ਤੇ ਵਿਗਿਆਨੀਆਂ ਦੇ ਉੱਚੇ ਵਿਚਾਰ ਪੜ੍ਹਨ ਨੂੰ ਮਿਲੇ। ਮੈਂ ਚਾਹੁੰਦਾ ਹਾਂ ਕਿ ਪ੍ਰੀਖਿਆ ਵਿੱਚ ਪੜ੍ਹਾਈ ਦਾ ਥੋੜ੍ਹਾ ਸਿਲੇਬਸ ਵੀ ਪਾਇਆ ਜਾਵੇ ਤਾਂ ਜੋ ਵਿਦਿਆਰਥੀ ਪ੍ਰੀਖਿਆ ਵੱਲ ਰੁਚਿਤ ਹੋਣ। ਵੱਡਾ ਹੋ ਕੇ ਮੈਂ ਵਿਗਿਆਨੀ ਬਣਨਾ ਚਾਹੁੰਦਾ ਹਾਂ ਤਾਂ ਜੋ ਲੋਕਾਂ ਦਾ ਸੋਚਣ ਢੰਗ ਵਿਗਿਆਨਕ ਬਣਾ ਸਕਾਂ।



ਗੁਰਲਾਲ ਸਿੰਘ
ਸਰਕਾਰੀ ਸੀਨੀ.ਸੈਕੰਡਰੀ ਸਕੂਲ,
ਖੇਮੂਆਣਾ(ਬਠਿੰਡਾ)

## ਉਹ ਦਿਨ ਦੂਰ ਨਹੀਂ...

ਮੈਂ ਨੌਵੀਂ ਜਮਾਤ ਦੀ ਵਿਦਿਆਰਥਣ ਹਾਂ।ਮੈਂ ਤੀਸਰੀ ਵਾਰ ਚੇਤਨਾ ਪ੍ਰੀਖਿਆ ਵਿੱਚ ਭਾਗ ਲਿਆ ਹੈ।ਇਸੇ ਦੌਰਾਨ ਤਰਕਸ਼ੀਲ ਸੁਸਾਇਟੀ ਦੇ ਲਗਾਤਾਰ ਸੰਪਰਕ ਵਿੱਚ ਰਹਿਣ ਦਾ ਮੌਕਾ ਮਿਲਿਆ।ਮੇਰੇ ਲਈ ਇਹ ਤਜਰਬਾ ਬਹੁਤ ਵਧੀਆ ਰਿਹਾ। ਮਨ ਵਿੱਚ ਇੱਕ ਨਵੀਂ ਸੋਚ ਦਾ ਜਨਮ ਹੋਇਆ।ਹਰ ਪ੍ਰਕਾਰ ਦੇ ਭਰਮ ਭੁਲੇਖੇ ਦੂਰ ਹੋ ਗਏ। ਸਮਝ ਆਇਆ ਕਿ ਸਮਾਜ ਵਿੱਚ ਪ੍ਰਚਲਿਤ ਸਾਰੇ ਵਹਿਮ ਭਰਮ ਬੇਅਰਥੇ ਹਨ। ਵਿਗਿਆਨਕ ਦ੍ਰਿਸ਼ਟੀਕੋਣ ਵਾਲੀ ਅਜਿਹੀ ਸੋਚ ਵਿੱਚ ਸਾਡੇ ਸਕੂਲ ਦੇ ਵਿੱਦਿਅਕ ਮਾਹੌਲ ਤੇ ਲਾਇਬਰੇਰੀ ਦਾ ਪ੍ਰਮੁੱਖ ਰੋਲ ਰਿਹਾ। ਲਾਇਬਰੇਰੀ ਵਿੱਚੋਂ ਕਿਤਾਬਾਂ ਪੜ੍ਹਨ ਨੂੰ ਮਿਲੀਆਂ। ਤਰਕਸ਼ੀਲ ਪੁਸਤਕਾਂ ਨੇ ਹਰ ਘਟਨਾ ਨੂੰ ਪਰਖਣ, ਸਮਝਣ ਦੇ ਸਮਰੱਥ ਬਣਾਇਆ।

ਇਸ ਵਾਰ ਦੀ ਸਿਲੇਬਸ ਪੁਸਤਕ ਬਹੁਤ ਹੀ ਗਿਆਨਵਰਧਕ ਸੀ। ਮੈਨੂੰ ਸਭ ਤੋਂ ਵਧੀਆ ਲੇਖ ਵਿਗਿਆਨਕ ਸੋਚ ਲੱਗਿਆ। ਇਹ ਸੋਚ ਹੀ ਸਾਡੇ ਜੀਵਨ ਦਾ ਆਧਾਰ ਹੈ।

ਸਨਮਾਨ ਸਮਾਰੋਹ ਦਾ ਹਿੱਸਾ ਬਣ ਕੇ ਮੈਨੂੰ ਬਹੁਤ ਖੁਸ਼ੀ ਹੋਈ।ਬਹੁਤ ਕੁਝ ਸਿੱਖਣ ਨੂੰ ਮਿਲਿਆ। ਸੁਸਾਇਟੀ ਦਾ ਇਹ ਕਦਮ ਬਹੁਤ ਸ਼ਲਾਘਾਯੋਗ ਹੈ ਕਿ ਪ੍ਰੋਗਰਾਮ ਵਿਦਿਆਰਥੀਆਂ ਤੇ ਹੀ ਕੇਂਦਰਿਤ ਰੱਖਿਆ। ਇਹ ਪ੍ਰੀਖਿਆ ਲਗਾਤਾਰ ਜਾਰੀ ਰਹਿਣੀ ਚਾਹੀਦੀ ਹੈ, ਤਾਂ ਜੋ ਵਿਦਿਆਰਥੀਆਂ ਰਾਹੀਂ ਤਰਕਸ਼ੀਲਤਾ ਦਾ ਸੁਨੇਹਾ ਮਾਪਿਆਂ ਤੱਕ ਪੁਜਦਾ ਰਹੇ। ਫ਼ਿਰ ਉਹ ਦਿਨ ਦੂਰ ਨਹੀਂ ਜਦੋਂ ਸਮਾਜ ਵਿੱਚੋਂ ਅੰਧਵਿਸ਼ਵਾਸਾਂ ਤੇ ਅਗਿਆਨਤਾ ਲਈ ਕੋਈ ਥਾਂ ਨਹੀਂ ਰਹਿਣੀ।



ਵਿਸ਼ਾਲੀ, ਕਲਾਸ ਨੌਵੀਂ
ਇਬਰਾਹੀਮਪੁਰ (ਗੜ੍ਹਸ਼ੰਕਰ)

## ਸਿੱਖਿਆਦਾਇਕ ਤਜਰਬਾ

ਮੈਂ ਚੇਤਨਾ ਪ੍ਰੀਖਿਆ ਵਿੱਚ ਭਾਗ ਲਿਆ ਤੇ ਸੈਕੰਡਰੀ ਵਿਭਾਗ ਵਿੱਚ ਪੰਜਾਬ ਭਰ ਵਿੱਚੋਂ ਸੱਤਵਾਂ ਸਥਾਨ ਹਾਸਲ ਕੀਤਾ। ਇਹ ਮੇਰੇ ਮਾਪਿਆਂ, ਸਕੂਲ ਤੇ ਮੇਰੇ ਲਈ ਖੁਸ਼ੀ ਤੇ ਮਾਣ ਵਾਲੀ ਗੱਲ ਹੈ। ਮੈਨੂੰ ਪ੍ਰੀਖਿਆ ਤੋਂ ਬਹੁਤ ਕੁਝ ਸਿੱਖਣ ਨੂੰ ਮਿਲਿਆ। ਉਹ ਜਾਣਕਾਰੀ ਤੇ ਗਿਆਨ ਹਾਸਲ ਹੋਇਆ, ਜਿਸ ਬਾਰੇ ਪਹਿਲਾਂ ਕੁਝ ਨਹੀਂ ਸੀ ਪਤਾ। ਸਿਲੇਬਸ ਪੁਸਤਕ ਵਿੱਚ ਵਿਸ਼ਾ ਮਾਹਿਰ ਲੇਖਕਾਂ ਵੱਲੋਂ ਲਿਖਵਾਏ ਗਏ ਲੇਖ ਉੱਚ ਪਾਏ ਦੇ ਸਨ। ਜਿਨ੍ਹਾਂ ਵਿੱਚ ਅਖੌਤੀ ਬਾਬਿਆਂ ਦੀ ਧੋਖਾਧੜੀ ਦੇ ਨਾਲ ਨਾਲ ਪੂਰਵ ਇਤਿਹਾਸਕ ਮਨੁੱਖ, ਫਸਲਾਂ, ਕੁਦਰਤੀ ਆਫ਼ਤਾਂ ਬਾਰੇ ਵਿਸਥਾਰ ਪੂਰਵਕ ਜਾਣਕਾਰੀ ਸਮੋਈ ਹੋਈ ਹੈ। ਪ੍ਰੀਖਿਆ ਵਿੱਚ ਬੈਠਣਾ ਮੇਰੇ ਲਈ ਸਿੱਖਿਆਦਾਇਕ ਤਜਰਬਾ ਰਿਹਾ। ਆਸ ਹੈ ਕਿ ਤਰਕਸ਼ੀਲ ਸੁਸਾਇਟੀ ਸਮਾਜ ਨੂੰ ਸੇਧ ਦੇਣ ਲਈ ਇਹ ਕੋਸ਼ਿਸ਼ਾਂ ਜਾਰੀ ਰੱਖੇਗੀ।



ਗਗਨਵੀਰ ਕੌਰ,
ਜਮਾਤਃ ਨੌਵੀਂ
ਮਾਇਆ ਦੇਵੀ ਮੈਮੋਰੀਅਲ, ਆਦਰਸ਼ ਸਕੂਲ
ਕੇਰਾ ਖੇੜਾ(ਫਾਜ਼ਿਲਕਾ)

# ਚਾਨਣ ਦੇ ਰਾਹੀ



**ਅਵਨੀਤ ਕੌਰ**

ਕਾਲਜ ਵਿਚ ਉਹ ਮੇਰਾ ਪਹਿਲਾ ਸਾਲ ਸੀ। ਖ਼ਾਲੀ ਪੀਰੀਅਡ ਮੈਂ ਲਾਇਬ੍ਰੇਰੀ ਜਾ ਬੈਠਦੀ। ਉੱਥੇ ਰਮਨ ਮੈਨੂੰ ਅਕਸਰ ਮਿਲਦੀ। ਹੱਥ ਵਿਚ ਪੁਸਤਕ, ਚਿਹਰੇ ਤੇ ਸਕੂਨ। ਪੜ੍ਹਨ ਦੀ ਰੁਚੀ ਨੇ ਉਸ ਨਾਲ ਬੋਲਾਂ ਦੀ ਸਾਂਝ ਬਣਾਈ। ਉਸ ਦੀਆਂ ਗੱਲਾਂ ਵਿਚ ਸਿਆਣਪ ਦਾ ਰੰਗ ਹੁੰਦਾ। ਉਹ ਅਕਸਰ ਤਰਕਸ਼ੀਲ ਅੰਕਲ ਦਾ ਜ਼ਿਕਰ ਕਰਦੀ। ਪੁੱਛਣ ਤੇ ਉਹ ਦਸਦੀ, ਸਾਡੇ ਆਪਣੇ ਹਨ ਬੱਸ ਕੋਈ ਮੁਸ਼ਕਿਲ ਹੋਵੇ ਤਾਂ ਹੱਲ ਲਈ ਰਾਹ ਪਾ ਦਿੰਦੇ ਹਨ। ਆਹ ਪੁਸਤਕਾਂ ਨਾਲ ਦੋਸਤੀ ਦਾ ਗੁਣ ਉਨ੍ਹਾਂ ਦੀ ਹੀ ਦੇਣ ਹੈ। ਜੇ ਉਹ ਨਾ ਮਿਲਦੇ ਤਾਂ ਸ਼ਾਇਦ ਮੈਂ ਤੈਨੂੰ ਇੱਥੇ ਨਾ ਮਿਲਦੀ।

ਇੱਕ ਦਿਨ ਉਹ ਆਪਣੀ ਹੱਡ-ਬੀਤੀ ਸੁਣਾਉਣ ਲੱਗੀ: ਮੈਂ ਛੋਟੇ ਕਿਸਾਨ ਦੀ ਧੀ ਹਾਂ. ਸਾਡੀ ਗੁਜ਼ਾਰੇ ਜੋਗੀ ਜ਼ਮੀਨ ਹੈ। ਬਚਪਨ ਤੋਂ ਹੀ ਆਪਣੇ ਘਰ ਤੰਗੀਆਂ ਤੁਰਸ਼ੀਆਂ ਦੇਖੀਆਂ। ਪਾਪਾ ਖੇਤਾਂ ਵਿਚ ਸਖਤ ਮਿਹਨਤ ਕਰਦੇ। ਫ਼ਿਰ ਵੀ ਘਰ ਦੀਆਂ ਲੋੜਾਂ ਮਸਾਂ ਪੂਰੀਆਂ ਹੁੰਦੀਆਂ। ਖ਼ੁਸ਼ੀ ਦਾ ਕੋਈ ਮੌਕਾ ਆਉਂਦਾ ਤਾਂ ਸਾਨੂੰ ਭੈਣ ਭਰਾਵਾਂ ਨੂੰ ਚਾਅ ਚੜ੍ਹ ਜਾਂਦਾ। ਪਾਪਾ ਲਈ ਹੋਣ ਵਾਲੇ ਖ਼ਰਚ ਦੀ ਮੁਸ਼ਕਿਲ ਆ ਖੜ੍ਹਦੀ। ਉਹ ਲਗਾਤਾਰ ਸਿਰ ਚੜ੍ਹ ਰਹੇ ਕਰਜ਼ੇ ਤੋਂ ਪ੍ਰੇਸ਼ਾਨ ਰਹਿੰਦੇ। ਆਖਦੇ, ਜੇ ਜ਼ਮੀਨ ਵਿਕ ਗਈ ਤਾਂ ਜੀਵਾਂਗੇ ਕੀਹਦੇ ਆਸਰੇ? ਮਾਂ ਪਾਪਾ ਨਾਲ ਸਹਿਮਤ ਤਾਂ ਹੁੰਦੀ ਪਰ 'ਨੱਕ ਨਮੂਜ' ਦਾ ਵਧੇਰੇ ਖਿਆਲ ਰੱਖਦੀ।

ਇੱਕ ਸਾਲ ਖੇਤ ਵਿਚ ਫ਼ਸਲ ਘੱਟ ਹੋਈ। ਪਾਪਾ ਜੀ ਨੂੰ ਬੈਂਕ ਤੋਂ ਕਰਜ਼ਾ ਚੁੱਕਣਾ ਪਿਆ। ਆਰਥਿਕ ਤੰਗੀ ਕਾਰਨ ਘਰ ਦੇ ਮਾਹੌਲ ਵਿਚ ਤਲਖ਼ੀ ਆਉਣ ਲੱਗੀ। ਨੋਕ-ਝੋਕ ਲੜਾਈ ਵਿਚ ਬਦਲਣ ਲੱਗੀ। ਪੈਸਿਆਂ ਦੀ ਤੰਗੀ ਕਰਕੇ ਵੱਡੀ ਭੈਣ ਨੂੰ ਪੜ੍ਹਾਈ ਵਿਚੇ ਛੱਡਣੀ ਪਈ। ਅਜਿਹੇ ਮਾਹੌਲ ਦੌਰਾਨ ਇੱਕ ਦਿਨ ਮਾਂ ਅਚਾਨਕ ਬੇਹੋਸ਼ ਹੋ ਗਈ। ਫ਼ਿਰ ਇਹ ਬੇਹੋਸ਼ੀ ਨਿੱਤ ਦਿਨ ਦੇ ਦੌਰਿਆਂ ਵਿਚ ਬਦਲ ਗਈ। ਡਾਕਟਰੀ ਇਲਾਜ ਕਰਵਾਇਆ। ਟੈਸਟਾਂ ਵਿਚ ਕੋਈ ਬਿਮਾਰੀ ਨਹੀਂ ਆਈ। ਮਜਬੂਰੀ ਵਿਚ ਚੇਲਿਆਂ ਕੋਲ ਜਾਣ ਲੱਗੇ ਅਤੇ ਅਸੀਂ ਮਾਂ ਦੇ ਇਲਾਜ ਲਈ ਚੌਂਕੀਆਂ 'ਤੇ ਰੁਲਣ ਲੱਗੇ। ਉਹ ਆਖਦੇ, ਇਸਨੂੰ ਵੱਡੇ ਵਡੇਰਿਆਂ ਦੀ 'ਅਹੁਰ' ਹੈ। ਉਹ ਆਪਣੀ ਮਨਤਾ ਮੰਗਦੇ ਹਨ। ਵਡੇਰਿਆਂ ਦੀਆਂ ਮਨਤਾਵਾਂ ਪੂਰੀਆਂ ਕਰਦਿਆਂ ਪੈਸਾ ਪਾਣੀ ਵਾਂਗ ਵਹਿਣ ਲੱਗਾ। ਕਿਸੇ ਰਿਸ਼ਤੇਦਾਰ ਨੇ ਪੈਸੇ ਟਕੇ ਪੱਖੋਂ ਮੱਦਦ ਨਾ ਕੀਤੀ। ਮੁਸ਼ਕਿਲਾਂ ਸਿਰ ਆ ਚੜ੍ਹੀਆਂ। ਬੈਂਕ ਦੇ ਕਰਜ਼ੇ ਦੀਆਂ ਕਿਸ਼ਤਾਂ ਜੁੜਨ ਲੱਗੀਆਂ।

ਇਸ ਔਖੇ ਸਮੇਂ ਵਿਚ ਪਾਪਾ ਜੀ ਨੇ ਸ਼ਰਾਬ ਦਾ ਸਹਾਰਾ ਤੱਕ ਲਿਆ। ਉਹ ਦੇਰ ਰਾਤ ਪੀ ਕੇ ਘਰ ਮੁੜਦੇ ਤਾਂ ਮਾਂ ਬੋਲਦੀ। ਮਾਂ ਦੀ ਹਾਲਤ ਸੁਧਰਨ ਦੀ ਬਜਾਏ ਵਿਗੜਦੀ ਗਈ। ਰਾਤ ਨੂੰ ਉੱਠ ਕੇ ਬੈਠ ਜਾਂਦੀ, ਰੋਣ ਲਗਦੀ। ਉਨ੍ਹਾਂ ਨੂੰ ਠੀਕ ਕਰਨ ਦੇ ਸਾਡੇ ਯਤਨ ਸਫਲ ਨਾ ਹੋਏ। ਕੋਈ ਰਾਹ ਨਹੀਂ ਸੀ ਨਜ਼ਰ ਆ ਰਿਹਾ। ਘਰ ਉਜੜਨ ਕਿਨਾਰੇ ਹੀ ਸੀ। ਪਾਪਾ ਨੂੰ ਪਿੰਡ ਦੇ ਕਿਸੇ ਭਲੇ ਬੰਦੇ ਨੇ ਤਰਕਸ਼ੀਲ ਅੰਕਲ ਦੀ ਦੱਸ ਪਾਈ।

ਛੁੱਟੀ ਵਾਲੇ ਦਿਨ ਉਹ ਦੋ ਜਣੇ ਸਾਡੇ ਘਰ ਆਏ। ਅਸੀਂ ਦੇਖ ਕੇ ਹੈਰਾਨ ਸਾਂ। ਉਹ ਸਾਡੇ ਵਰਗੇ ਹੀ ਸਨ, ਸਾਦ ਮੁਰਾਦੇ। ਮੈਂ ਸੋਚਿਆ, ਉਹ ਮਾਂ ਦਾ ਇਲਾਜ ਕਿਵੇਂ ਕਰਨਗੇ? ਉਨ੍ਹਾਂ ਕੋਲ ਕੋਈ ਚਿਮਟਾ, ਚਿੱਪੀ ਜਿਹਾ ਸਮਾਨ ਤਾਂ ਨਹੀਂ ਸੀ। ਚਾਹ ਪਾਣੀ ਪੀ ਕੇ ਉਨ੍ਹਾਂ ਸਾਰਿਆਂ ਨਾਲ ਗੱਲਬਾਤ ਚਲਾਈ। ਸਾਥੋਂ ਤਿੰਨੇ ਭੈਣ ਭਰਾਵਾਂ ਤੋਂ ਘਰੇ ਵਾਪਰੀ ਨਿੱਕੀ ਨਿੱਕੀ ਗੱਲ ਪੁੱਛੀ। ਮਾਂ ਤੇ ਪਾਪਾ ਜੀ ਨਾਲ ਕਈ ਘੰਟੇ ਬੈਠੇ ਰਹੇ। ਮੈਨੂੰ ਤੇ ਪਾਪਾ ਨੂੰ ਕੋਲ ਬਿਠਾ ਕੇ ਮਾਂ ਨੂੰ ਸੰਮੋਹਨ ਵਿਚ ਸੁਝਾਅ ਦਿੱਤੇ। ਜਾਂਦੇ ਵਕਤ ਉਹ ਘਰ ਪਏ ਸਾਰੇ ਧਾਗੇ, ਤਵੀਤ, ਟੂਣੇ ਚੁੱਕ ਕੇ ਨਾਲ ਲੈ ਗਏ। ਪੜ੍ਹਨ ਲਈ ਪੁਸਤਕਾਂ ਦਾ ਸੈੱਟ ਤੇ ਮੈਗਜ਼ੀਨ ਦੇ ਗਏ। ਕੁਝ ਹੀ ਦਿਨਾਂ ਵਿਚ ਮਾਹੌਲ ਬਦਲਣ ਲੱਗਾ। ਪਾਪਾ ਨੇ ਸ਼ਰਾਬ ਦਾ ਸਹਾਰਾ ਤਿਆਗ ਦਿੱਤਾ। ਦੋ ਕੁ ਮਹੀਨਿਆਂ ਵਿਚ ਖ਼ੁਸ਼ੀ ਘਰੇ ਦਸਤਕ ਦੇਣ ਲੱਗੀ। ਮਾਂ ਦੇ ਦੌਰੇ ਬੰਦ ਹੋ ਗਏ। ਦੁੱਧ ਦਾ ਕੰਮ ਸ਼ੁਰੂ ਕਰਨ ਲਈ ਪਾਪਾ ਦੋ ਮੱਝਾਂ ਹੋਰ ਖਰੀਦ ਲਿਆਏ। ਮਾਂ ਤੇ ਵੱਡੀ ਭੈਣ ਨੇ ਮੱਝਾਂ ਦੀ ਸਾਂਭ ਸੰਭਾਲ ਦਾ ਕੰਮ ਹੱਥ ਲੈ ਲਿਆ। ਸਾਲ ਵਿਚ ਹੀ ਘਰ ਪੈਰਾਂ ਸਿਰ ਹੋ ਗਿਆ।

ਪਾਪਾ ਦੱਸਦੇ, ਆਪਾਂ ਤਰਕਸ਼ੀਲਾਂ ਅਨੁਸਾਰ ਚੱਲ ਕੇ ਹੀ ਸੁਖਾਲੇ ਹੋਏ ਹਾਂ। ਉਨ੍ਹਾਂ ਆਪਣੇ ਬਲਬੂਤੇ ਮੁਸ਼ਕਿਲਾਂ ਨਾਲ ਸਿੱਝਣ ਦਾ ਰਾਹ ਦੱਸਿਆ। ਸੁੱਖ ਵਿਚ ਸੰਜਮ, ਦੁੱਖ ਵਿਚ ਹਿੰਮਤ ਅਤੇ ਹਰ ਵੇਲੇ ਮਿਹਨਤ/ਅਧਿਐਨ ਦੀ ਅਨੂਠੀ

***...ਬਾਕੀ ਪੰਨਾ 30 'ਤੇ***

# ਤਰਕ ਨੇ ਬਚਾਈ ਜ਼ਿੰਦਗੀ ...

**ਹਰਵੰਤ ਕਲੇਰ**

ਇਹ ਦਹਾਕਾ ਪੁਰਾਣੀ ਘਟਨਾ ਹੈ, ਜਿਸ ਨੇ ਮੇਰੀ ਸੋਚ ਤੇ ਜ਼ਿੰਦਗੀ ਨੂੰ ਨਵਾਂ ਰਾਹ ਵਿਖਾਇਆ। ਉਦੋਂ ਮੈਂ ਸੱਤਵੀਂ ਕਲਾਸ ਵਿੱਚ ਪੜ੍ਹਦਾ ਸਾਂ। ਕਲਾਸ ਦੇ ਹੁਸ਼ਿਆਰ ਵਿਦਿਆਰਥੀਆਂ ਵਿੱਚ ਮੇਰੀ ਗਿਣਤੀ ਹੁੰਦੀ ਸੀ। ਸਾਰੇ ਅਧਿਆਪਕ ਬਹੁਤ ਮਿਹਨਤੀ ਸਨ। ਹਰੇਕ ਵਿਸ਼ੇ ਦੇ ਅਧਿਆਪਕ ਮਿਹਨਤ ਕਰਨ ਵਾਲੇ ਵਿਦਿਆਰਥੀਆਂ ਨੂੰ ਬਹੁਤ ਪਿਆਰ ਕਰਦੇ। ਪੜ੍ਹਨ ਲਈ ਉਤਸ਼ਾਹਿਤ ਕਰਦੇ। ਪੜ੍ਹਾਈ ਨਾ ਕਰਨ ਵਾਲੇ ਵਿਦਿਆਰਥੀਆਂ ਨੂੰ ਡਾਂਟਦੇ ਵੀ ਤੇ ਸਮਝਾਉਂਦੇ ਵੀ। ਸਾਲ ਮੁੱਕਣ ਵਾਲਾ ਸੀ। ਪੱਕੇ ਪੇਪਰ ਸਿਰ ਤੇ ਆ ਗਏ ਸਨ। ਮੈਂ ਅਚਾਨਕ ਬਿਮਾਰ ਹੋ ਗਿਆ। ਬੁਖ਼ਾਰ ਚੜ੍ਹਨ ਲੱਗਾ। ਹਫ਼ਤਾ ਭਰ ਨਾ ਉਤਰਿਆ। ਬਿਮਾਰੀ ਕਾਰਣ ਮੰਜੇ ਤੇ ਪਿਆ ਮੈਂ ਸਾਰਾ ਦਿਨ ਸਕੂਲ ਬਾਰੇ ਸੋਚਦਾ ਰਹਿੰਦਾ। ਡਾਕਟਰ ਦੀ ਦਵਾਈ ਚੱਲ ਰਹੀ ਸੀ। ਅਨਪੜ੍ਹ ਤੇ ਵਹਿਮੀ ਆਂਢ ਗੁਆਂਢ ਤੇ ਰਿਸ਼ਤੇਦਾਰਾਂ ਨੇ ਚੇਲਿਆਂ, ਸਿਆਣਿਆਂ ਦੇ ਵੱਸ ਪਾ ਦਿੱਤਾ। ਕਹਿੰਦੇ, ਮੁੰਡੇ ਨੂੰ ਕੋਈ ਹੋਰ ਔਹਰ ਹੈ। ਉਹ ਡਾਕਟਰਾਂ ਦੀ ਸਮਝ ਤੋਂ ਬਾਹਰ ਹੈ। ਇਸੇ ਲਈ ਇਹ ਠੀਕ ਨਹੀਂ ਹੋ ਰਿਹਾ। ਉਹਨਾਂ ਦਾ ਸੁਝਾਅ ਮੇਰੇ ਮਾਂ ਬਾਪ ਦੇ ਮਨ ਲੱਗਾ। ਉਹਨਾਂ ਡਾਕਟਰੀ ਦਵਾਈ ਦੇ ਨਾਲ ਨਾਲ ਦੂਸਰਾ ਓਹੜ ਪੋਹੜ ਵੀ ਸ਼ੁਰੂ ਕਰ ਲਿਆ।

ਮੇਰੇ ਮਨ ਤੇ ਸਕੂਲ ਨਾ ਜਾਣ ਕਾਰਣ ਪਹਿਲਾਂ ਹੀ ਬੋਝ ਸੀ। ਚੇਲਿਆਂ ਦੇ ਟੂਣਿਆਂ ਨੇ ਮੈਨੂੰ ਹੋਰ ਵੀ ਡਰਾ ਦਿੱਤਾ। ਉਹ ਮੈਨੂੰ ਜਿਸ ਦੀ ਕਸਰ ਦਸਦੇ, ਮੈਂ ਉਸਤੋਂ ਰਾਤ ਨੂੰ ਡਰਨ ਲਗਦਾ। ਦਿਨੇ ਇਕੱਲਾ ਘਰੇ ਹੁੰਦਾ ਤਾਂ ਕਮਰੇ ਵਿੱਚ ਹਨੇਰਾ ਨਜ਼ਰ ਆਉਂਦਾ। ਜੇ ਘਰਦਿਆਂ ਨੂੰ ਦਸਦਾ ਤਾਂ ਉਹ ਕਿਸੇ ਹੋਰ ਚੇਲੇ ਕੋਲ ਲੈ ਜਾਂਦੇ। ਮੇਰੀ ਔਹਰ ਠੀਕ ਕਰਨ ਲਈ ਉਹਨਾਂ ਪਿੰਡ ਦੇ ਸਾਰੇ ਚੌਰਸਤਿਆਂ ਵਿੱਚ ਟੂਣੇ ਕਰਵਾਏ। ਸੁੱਖਣਾਂ ਪੂਰੀਆਂ ਕਰਨ ਲਈ ਹੋਰ ਖਰਚੇ ਵੀ ਕਰਵਾਏ।ਘਰ ਦੀ ਆਰਥਿਕ ਹਾਲਤ ਕੋਈ ਬਹੁਤੀ ਚੰਗੀ ਨਹੀਂ ਸੀ। ਮੇਰੇ ਸਕੂਲ ਜਾਣ ਅਤੇ ਘਰੋਂ ਨਿਕਲਣ ਤੇ ਸਵਾ ਮਹੀਨੇ ਦਾ ਬੰਨ੍ਹਣ ਕਰ ਦਿੱਤਾ ਗਿਆ। ਸਕੂਲੋਂ ਅਧਿਆਪਕਾਂ ਦੇ ਕਈ ਸੁਨੇਹੇ ਆਏ। ਮਾਂ ਬਾਪ ਨੇ ਆਖਿਆ ਕਿ ਪੂਰਾ ਠੀਕ ਹੋਣ ਤੇ ਹੀ ਸਕੂਲ ਭੇਜਾਂਗੇ। ਮੈਨੂੰ ਪੜ੍ਹਾਈ ਦੇ ਹੋ ਰਹੇ ਨੁਕਸਾਨ ਦੀ ਚਿੰਤਾ ਲੱਗੀ ਰਹਿੰਦੀ ਸੀ। ਸੋਚ ਸੋਚ ਮੈਨੂੰ ਭੁੱਖ ਲੱਗਣੋਂ ਹਟ ਗਈ। ਰਾਤ ਨੂੰ ਨੀਂਦ ਵੀ ਘੱਟ ਆਉਣ ਲੱਗੀ। ਮਾਂ ਵੀ ਮੇਰੀ ਇਸ ਹਾਲਤ ਤੋਂ ਫ਼ਿਕਰਮੰਦ ਸੀ।

ਥੋੜ੍ਹਾ ਠੀਕ ਹੋਇਆ ਤਾਂ ਮੈਂ ਸਕੂਲ ਜਾਣ ਤੋਂ ਡਰਨ ਲੱਗਾ। ਜਾਂਦਾ ਵੀ ਕਿਹੜੇ ਮੂੰਹ ਨਾਲ। ਸਕੂਲ ਦਾ ਰਹਿ ਗਿਆ ਢੇਰ ਸਾਰਾ ਕੰਮ ਪਹਾੜ ਵਰਗਾ ਜਾਪਣ ਲੱਗਾ। ਪਹਿਲੇ ਦਿਨ ਸਕੂਲ ਗਿਆ ਤਾਂ ਕਿਸੇ ਨੇ ਬਹੁਤੀ ਪੁੱਛ ਪ੍ਰਤੀਤ ਨਾ ਕੀਤੀ। ਸਲਾਨਾ ਪੇਪਰਾਂ ਵਿੱਚ ਡੇਢ ਮਹੀਨਾ ਹੀ ਬਾਕੀ ਸੀ। ਅਧਿਆਪਕਾਂ ਨੂੰ ਆਪੋ ਆਪਣੇ ਨਤੀਜੇ ਦੀ ਫਿਕਰ ਸੀ। ਮੇਰੇ ਨਾਲ ਪੜ੍ਹਨ ਵਾਲੇ ਮੁੰਡੇ ਵੀ ਆਪੋ ਆਪਣਾ ਰਹਿੰਦਾ ਵਿਸ਼ਿਆਂ ਦਾ ਕੰਮ ਕਰਨ ਵਿੱਚ ਰੁੱਝੇ ਸਨ। ਮੈਂ ਸਕੂਲ ਦੇ ਕੰਮ ਤੋਂ ਕਾਫ਼ੀ ਪਛੜ ਗਿਆ ਸਾਂ। ਸਕੂਲੋਂ ਘਰ ਪਰਤ ਕੇ ਮੇਰਾ ਕੋਈ ਵੀ ਕੰਮ ਕਰਨ ਨੂੰ ਜੀਅ ਨਾ ਕੀਤਾ। ਮੇਰੀ ਭੁੱਖ ਵੀ ਮਰ ਗਈ ਤੇ ਨੀਂਦ ਵੀ ਜੁਆਬ ਦੇਣ ਲੱਗੀ। ਮੇਰੀ ਅਜਿਹੀ ਹਾਲਤ ਵੇਖ ਕੇ ਮਾਪਿਆਂ ਨੂੰ ਮੁੜ ਫਿਕਰ ਹੋਣ ਲੱਗਾ। ਰਾਤ ਨੂੰ ਡਰਾਉਣੇ, ਬੁਰੇ ਸੁਪਨੇ ਆਉਂਦੇ। ਕਾਲੀਆਂ, ਡਰਾਉਣੀਆਂ ਸ਼ਕਲਾਂ ਵਾਲੇ ਚਿਹਰੇ ਖਾਣ ਨੂੰ ਆਉਂਦੇ। ਮੈਂ ਸਚਮੁੱਚ ਹੀ ਡਰ ਜਾਂਦਾ।

ਮੇਰੀ ਕਲਾਸ ਦਾ ਇੰਚਾਰਜ ਅਧਿਆਪਕ ਸਕੂਲ ਆਇਆ ਤਾਂ ਉਸ ਮੇਰੀ ਸਾਰ ਲਈ। ਮੈਨੂੰ ਹੌਂਸਲਾ ਦਿੱਤਾ। ਉਹਨਾਂ ਦੂਸਰੇ ਅਧਿਆਪਕਾਂ ਨਾਲ ਵੀ ਗੱਲ ਕੀਤੀ। ਮੈਨੂੰ ਇੱਕ ਮਹੀਨੇ ਵਿੱਚ ਅਰਾਮ ਨਾਲ ਰਹਿ ਗਿਆ ਕੰਮ ਪੂਰਾ ਕਰਨ ਲਈ ਆਖਿਆ। ਇਹ ਵੀ ਕਿਹਾ ਪ੍ਰੀਖਿਆ ਦੀ ਤਿਆਰੀ ਵੀ ਉਹ ਕਰਵਾ ਦੇਣਗੇ। ਮੇਰੇ ਮਨ ਤੋਂ ਮਣਾਂ ਮੂੰਹੀਂ ਬੋਝ ਲਹਿ ਗਿਆ। ਅਧਿਆਪਕਾਂ ਦੀ ਪ੍ਰੇਰਨਾ ਨਾਲ ਮੈਂ ਸਕੂਲ ਲਾਇਬਰੇਰੀ ਵਿੱਚ ਜਾਣ ਲੱਗਾ। ਜਿਸ ਨਾਲ ਮੈਨੂੰ ਸਿਲੇਬਸ ਤੋਂ ਵੱਖਰੀਆਂ ਪੁਸਤਕਾਂ ਪੜ੍ਹਨ ਦੀ ਚੇਟਕ ਲੱਗੀ। ਹਫ਼ਤੇ ਦਸ ਦਿਨਾਂ ਵਿੱਚ ਮੇਰੀ ਮਾਨਸਿਕ ਹਾਲਤ ਬਿਲਕੁਲ ਠੀਕ ਹੋ ਗਈ। ਜਿਸ ਵਿੱਚ ਵੱਡਾ ਯੋਗਦਾਨ ਇੰਚਾਰਜ ਅਧਿਆਪਕ ਤੇ ਬਾਕੀ ਸਟਾਫ਼ ਦਾ ਸੀ। ਅਧਿਆਪਨ ਦੇ ਕਿੱਤੇ ਨੂੰ ਸਮਰਪਿਤ ਉਸ ਸੁਹਿਰਦ ਅਧਿਆਪਕ ਨੇ ਮੇਰੇ ਮਾਪਿਆਂ ਨੂੰ ਸਕੂਲ ਬੁਲਾ ਕੇ ਵਹਿਮਾਂ ਭਰਮਾਂ ਤੋਂ ਦੂਰ ਰਹਿਣ ਤੇ ਮੈਨੂੰ ਪੜ੍ਹਾਈ ਦਾ ਮਾਹੌਲ ਦੇਣ ਲਈ ਪ੍ਰੇਰਿਆ। ਉਹਨਾਂ ਮੇਰੇ ਮਾਪਿਆਂ ਨੂੰ ਮੇਰੇ ਇਲਾਜ ਲਈ ਚੇਲਿਆਂ ਦੇ ਦਰਾਂ ਤੇ ਜਾਣ ਤੋਂ ਰੋਕਿਆ। ਆਪਣੇ ਵੱਲੋਂ ਹਰ ਤਰ੍ਹਾਂ ਦੀ ਮੱਦਦ ਦਾ ਭਰੋਸਾ ਦਿੱਤਾ।

ਬਾਰ੍ਹਵੀਂ ਕਲਾਸ ਪਹਿਲੇ ਦਰਜੇ ਵਿੱਚ ਪਾਸ ਕਰਕੇ

*...ਬਾਕੀ ਪੰਨਾ 30 'ਤੇ*

# ਰੌਸ਼ਨੀ ਪੈਦਾ ਕਰਨ ਵਾਲਾ ਕੀਟ - ਜੁਗਨੂੰ



**ਬੂਟਾ ਸਿੰਘ ਵਾਕਫ਼**

ਜੁਗਨੂੰ ਨਾਂ ਦੇ ਕੀਟ-ਪਤੰਗੇ, ਜਿਨ੍ਹਾਂ ਨੂੰ ਅੰਗਰੇਜੀ ਵਿਚ Firefly ਆਖਦੇ ਹਨ, ਗਰਮੀ ਦੀ ਰੁੱਤ ਵਿਚ ਅਕਸਰ ਹੀ ਰਾਤਾਂ ਦੀ ਰੌਣਕ ਵਧਾਉਣ ਵਿਚ ਸਹਾਈ ਹੁੰਦੇ ਹਨ। ਇਹ ਕੀਟ ਆਪਣੇ ਸਰੀਰ ਵਿਚੋਂ ਵਿਸ਼ੇਸ਼ ਪ੍ਰਕਾਰ ਦੀ ਹਰੀ-ਪੀਲੀ ਜਾਂ ਲਾਲ-ਹਰੀ ਕਿਸਮ ਦੀ ਰੌਸ਼ਨੀ ਪੈਦਾ ਕਰਦੇ ਹਨ। ਪੰਜਾਬੀ ਭਾਸ਼ਾ ਵਿਚ ਲੋਕ ਇਨ੍ਹਾਂ ਨੂੰ ਜੁਗਨੂੰ ਕਹਿ ਕੇ ਪੁਕਾਰਦੇ ਹਨ। ਇਹ ਜੀਵ ਵੀ ਸਧਾਰਨ ਬੀਟਲਜ਼ (Beetles) ਦੀ ਕਿਸਮ ਵਿਚੋਂ ਹੀ ਹਨ। ਇਨ੍ਹਾਂ ਦਾ ਸਰੀਰ ਬੇਹੱਦ ਨਾਜ਼ੁਕ ਹੁੰਦਾ ਹੈ ਤੇ ਰਾਤ ਸਮੇਂ ਰੌਸ਼ਨੀ ਪੈਦਾ ਕਰਦਾ ਹੈ। ਜੁਗਨੂੰਆਂ ਕੋਲ ਲਗਾਤਾਰ ਰੌਸ਼ਨੀ ਪੈਦਾ ਕਰਦੇ ਰਹਿਣ ਦੀ ਸਮਰੱਥਾ ਹੁੰਦੀ ਹੈ।



**ਸਰੀਰ ਵਿਚੋਂ ਰੌਸ਼ਨੀ ਕਿਵੇਂ ਪੈਦਾ ਹੁੰਦੀ ਹੈ** : ਜੁਗਨੂੰਆਂ ਦੇ ਪੇਟ ਵਿਚ ਰੌਸ਼ਨੀ ਪੈਦਾ ਕਰਨ ਵਾਲਾ ਇੱਕ ਵਿਸ਼ੇਸ਼ ਰਸਾਇਣ ਹੁੰਦਾ ਹੈ। ਇਸ ਰਸਾਇਣ ਨੂੰ ਲੁਸੀਫੈਰੀਨ (Luciferin) ਆਖਦੇ ਹਨ। ਇਹ ਰਸਾਇਣਕ ਤੱਤ ਜਦੋਂ ਆਕਸੀਜਨ ਨਾਲ ਕਿਰਿਆ ਕਰਦਾ ਹੈ ਤਾਂ ਇੱਕ ਵੱਖਰੀ ਰਸਾਇਣਕ ਕਿਰਿਆ ਵਾਪਰਦੀ ਹੈ। ਇਸ ਰਸਾਇਣਕ ਕਿਰਿਆ ਕਰਕੇ ਕੀਟ ਦੇ ਸਰੀਰ ਵਿਚੋਂ ਰੌਸ਼ਨੀ ਦੇ ਰੂਪ ਵਿਚ ਊਰਜਾ ਪੈਦਾ ਹੁੰਦੀ ਹੈ। ਕੀਟ ਦੇ ਸਰੀਰ ਵਿਚੋਂ ਪੈਦਾ ਹੋਣ ਵਾਲੀ ਰੌਸ਼ਨੀ ਦੀ ਤਰੰਗ ਲੰਬਾਈ 510 ਤੋਂ 670 ਨੈਨੋਮੀਟਰ ਦੇ ਦਰਮਿਆਨ ਹੁੰਦੀ ਹੈ। ਇਹ ਰੌਸ਼ਨੀ ਹਰੀ-ਪੀਲੀ ਤੋਂ ਲਾਲ ਹਰੀ ਰੰਗਤ ਵਾਲੀ ਹੁੰਦੀ ਹੈ। ਕੀਟ ਦੇ ਸਰੀਰ ਵਿਚੋਂ ਪੈਦਾ ਹੋਣ ਵਾਲੀ ਇਹ ਰੌਸ਼ਨੀ ਠੰਡਕ ਭਰੀ (Cold Light) ਹੁੰਦੀ ਹੈ। ਇਸ ਰੌਸ਼ਨੀ ਵਿਚੋਂ ਜਿਹੜੀ ਕੁਝ ਇੱਕ ਗਰਮਾਹਟ ਪੈਦਾ ਹੁੰਦੀ ਹੈ, ਉਹ ਬਿਲਕੁਲ ਨਾਂਹ ਦੇ ਬਰਾਬਰ ਹੁੰਦੀ ਹੈ। ਇਹ ਠੰਡੀ ਰੌਸ਼ਨੀ ਕੀਟ ਦੇ ਵਸੇਬੇ ਲਈ ਲਾਭਦਾਇਕ ਹੁੰਦੀ ਹੈ ਕਿਉਂਕਿ ਜੇਕਰ ਇਹ ਰੌਸ਼ਨੀ ਗਰਮ ਹੁੰਦੀ ਤਾਂ ਕੀਟ ਦਾ ਬਹੁਤਾ ਚਿਰ ਜਿਉਂਦੇ ਰਹਿਣਾ ਮੁਸ਼ਕਿਲ ਹੁੰਦਾ।

**ਜੁਗਨੂੰ ਜਗਮਗਾਹਟ ਨੂੰ ਕਿਵੇਂ ਕਾਬੂ ਕਰਦੇ ਹਨ** : ਤੁਸੀਂ ਦੇਖਦੇ ਹੋਵੋਗੇ ਕਿ ਇਹ ਕੀਟ ਆਪਣੇ ਸਰੀਰ ਵਿਚੋਂ ਲਗਾਤਾਰ ਰੌਸ਼ਨੀ ਨਹੀਂ ਪੈਦਾ ਕਰਦੇ। ਰੌਸ਼ਨੀ ਤਿਉਹਾਰਾਂ ਤੇ ਲਗਾਈਆਂ ਬਿਜਲਈ ਲੜੀਆਂ ਦੇ ਬਲਬਾਂ ਵਾਂਗ ਲਗਾਤਾਰ ਜਗਦੀ ਬੁਝਦੀ ਰਹਿੰਦੀ ਹੈ। ਅਜਿਹਾ ਕਰਨ ਲਈ ਇਨ੍ਹਾਂ ਦੇ ਸਰੀਰ ਵਿਚ ਕੋਈ ਸਵਿੱਚ/ਬਟਨ ਆਦਿ ਨਹੀਂ ਹੁੰਦਾ। ਅਜਿਹਾ ਜੁਗਨੂੰ ਆਪਣੇ ਪੇਟ ਅੰਦਰ ਜਾਣ ਵਾਲੀ ਆਕਸੀਜਨ ਨੂੰ ਕੰਟਰੋਲ ਕਰਕੇ ਕਰਦੇ ਹਨ। ਜਦੋਂ ਆਕਸੀਜਨ ਪੇਟ ਅੰਦਰ ਜਾਂਦੀ ਹੈ ਤਾਂ ਉਸ ਦੀ ਕਿਰਿਆ ਲੁਸੀਫੈਰੀਨ ਨਾਮਕ ਰਸਾਇਣ ਨਾਲ ਹੁੰਦੀ ਹੈ। ਜਿਸ ਨਾਲ ਕੁਝ ਸਮੇਂ ਲਈ ਰੌਸ਼ਨੀ ਪੈਦਾ ਹੁੰਦੀ ਹੈ। ਰੌਸ਼ਨੀ ਪੈਦਾ ਕਰਨ ਲਈ ਉਹ ਆਪਣੇ ਦਿਮਾਗ ਤੋਂ ਇੱਕ ਸੰਦੇਸ਼ ਪੇਟ ਵਿਚ ਸਥਿਤ ਰੌਸ਼ਨੀ ਪੈਦਾ ਕਰਨ ਵਾਲੇ ਸਪੈਸ਼ਲ ਅੰਗ ਨੂੰ ਵੀ ਭੇਜਦੇ ਹਨ।

**ਜੁਗਨੂੰ ਰੌਸ਼ਨੀ ਕਿਉਂ ਪੈਦਾ ਕਰਦੇ ਹਨ** : ਇਹ ਕੀਟ ਲਾਰਵੇ ਹੋਣ ਦੀ ਉਮਰ ਸਮੇਂ ਤੋਂ ਹੀ ਰੌਸ਼ਨੀ ਪੈਦਾ ਕਰਨ ਦੇ ਸਮਰੱਥ ਹੁੰਦੇ ਹਨ। ਰੌਸ਼ਨੀ ਪੈਦਾ ਕਰਨ ਦੀ ਇਹ ਸਮਰੱਥਾ ਲਾਰਵੇ ਅਤੇ ਜਵਾਨ ਕੀਟਾਂ ਲਈ ਮਹੱਤਵਪੂਰਨ ਹੁੰਦੀ ਹੈ। ਲਾਰਵੇ ਦੀ ਸਥਿਤੀ ਵਿਚ ਸਰੀਰ ਵਿਚੋਂ ਰੌਸ਼ਨੀ ਪੈਦਾ ਕਰਨਾ ਆਪਣੇ ਦੁਸ਼ਮਣਾਂ ਤੋਂ ਬਚਾਓ ਕਰਨਾ ਹੁੰਦਾ ਹੈ। ਜਵਾਨ ਅਵਸਥਾ ਵਿਚ ਰੌਸ਼ਨੀ ਪੈਦਾ ਕਰਨ ਪਿੱਛੇ ਸਿਰਫ਼ ਦੁਸ਼ਮਣਾਂ ਤੋਂ ਰੱਖਿਆ ਕਰਨਾ ਹੀ ਨਹੀਂ ਹੁੰਦਾ। ਆਪਣੇ ਹਾਣੀਆਂ ਨੂੰ ਆਪਣੇ ਵੱਲ ਆਕਰਸ਼ਿਤ ਕਰਨਾ ਤੇ ਆਪਣੇ ਸ਼ਿਕਾਰ ਨੂੰ ਖੁਦ ਵੱਲ ਖਿੱਚਣ ਲਈ ਵੀ ਰੌਸ਼ਨੀ ਪੈਦਾ ਕੀਤੀ ਜਾਂਦੀ ਹੈ। ਇਸ ਤੋਂ ਇਲਾਵਾ ਇਸ ਦੇ ਸਰੀਰ ਵਿਚ ਭੱਦੇ ਸੁਆਦ ਵਾਲਾ Lucibufagens ਨਾਂ ਦਾ ਇੱਕ ਰਸਾਇਣ ਵੀ ਹੁੰਦਾ ਹੈ ਜਿਹੜਾ ਦੁਸ਼ਮਣਾਂ ਨੂੰ ਦੂਰ ਰੱਖਣ ਵਿਚ ਸਹਾਈ ਹੁੰਦਾ ਹੈ।

**ਜੁਗਨੂੰ ਇੱਕ ਸੁਨੇਹਾ-ਇੱਕ ਸੰਦੇਸ਼** : ਜੁਗਨੂੰ ਧਰਤੀ ਤੇ ਸਿਰਫ਼ ਇੱਕੋ-ਇੱਕ ਜੀਵ ਨਹੀਂ ਹੈ ਜਿਸਦੇ ਸਰੀਰ ਵਿਚੋਂ ਰੌਸ਼ਨੀ ਪੈਦਾ ਹੁੰਦੀ ਹੈ। ਸਮੁੰਦਰਾਂ ਵਿਚ ਰਹਿਣ ਵਾਲੇ ਹੋਰ ਵੀ ਬਹੁਤ ਸਾਰੇ ਜੀਵ-ਜੰਤੂ ਹਨ ਜਿਹੜੇ ਖੁਦ ਰੌਸ਼ਨੀ ਪੈਦਾ ਕਰਨ ਦੇ ਸਮਰੱਥ ਹੁੰਦੇ ਹਨ। ਇਹ ਕੀਟ ਮਨੁੱਖ ਨੂੰ ਇਹ ਸਿੱਖਿਆ ਦੇਣ ਲਈ ਮਦਦਗਾਰ ਵੀ ਹਨ ਕਿ ਦੁੱਖ-ਸੁੱਖ ਸਮੇਂ ਮਨੁੱਖ ਨੂੰ ਵੀ ਇਨ੍ਹਾਂ ਕੀਟਾਂ ਵਾਂਗ ਆਪਣੇ ਅੰਦਰ/ਮਨ ਮਸਤਕ ਨੂੰ ਰੌਸ਼ਨ ਰੱਖਣਾ ਚਾਹੀਦਾ ਹੈ ਅਤੇ ਜ਼ਿੰਦਗੀ ਦੇ ਹਰ ਰੰਗ ਨੂੰ ਮਾਣਨਾ ਚਾਹੀਦਾ ਹੈ।

98762-24461



## ਕਿਤਾਬਾਂ

ਗਿਆਨ ਦਾ ਭੰਡਾਰ ਕਿਤਾਬਾਂ,
ਜ਼ਿੰਦਗੀ ਦਾ ਸ਼ਿੰਗਾਰ ਕਿਤਾਬਾਂ।
ਲਿਖਾਉਣ ਕਿਤਾਬਾਂ, ਸਿਖਾਉਣ ਕਿਤਾਬਾਂ,
ਜੀਵਨ ਸਾਡਾ ਬਣਾਉਣ ਕਿਤਾਬਾਂ।
ਪੜ੍ਹਾਂ ਕਿਤਾਬਾਂ, ਆਉਂਦਾ ਗਿਆਨ,
ਸਾਹਿਤ ਵੱਲ ਮੈਂ ਲਾਵਾਂ ਧਿਆਨ।
ਪੜ੍ਹ ਲਿਖ, ਆਪਣੀ ਮੰਜ਼ਿਲ ਪਾਓ,
ਮੰਜ਼ਿਲ ਵੱਲ ਲੈ ਜਾਣ ਕਿਤਾਬਾਂ।
ਪੱਤਿਆਂ ਵਾਂਗ ਵਧਦਾ ਏ ਗਿਆਨ,
ਕਿਤਾਬਾਂ ਵੱਲ ਜੇ ਕਰੀਏ ਧਿਆਨ।
ਗਿਆਨ ਦਾ ਨੇ ਭੰਡਾਰ ਕਿਤਾਬਾਂ,
ਸੁਪਨਿਆਂ ਦੀ ਨੇ ਖਾਣ ਕਿਤਾਬਾਂ।
ਆਓ, ਬੱਚਿਓ, ਕਿਤਾਬਾਂ ਪੜ੍ਹੀਏ,
ਜ਼ਿੰਦਗੀ ਵਿੱਚ ਕੁਝ ਵੱਖਰਾ ਕਰੀਏ।

ਮਨਦੀਪ ਕੌਰ
ਕਲਾਸ ਅੱਠਵੀਂ, ਸ. ਹ. ਸ. ਉਗਰਾਹਾਂ (ਸੰਗਰੂਰ)

## ਮਨ ਦੀ ਗੱਲ

ਦਾਦੀ, ਨਾਨੀ ਦੀ ਕਹਾਣੀ
ਛੱਡੋ ਮੰਮੀ ਹੋਈ ਪੁਰਾਣੀ।
ਬੋਲੋ ਚੰਦ ਚਮਕਦਾ ਕਿਉਂ ਹੈ ?
ਜੁਗਨੂੰ ਆਖ਼ਰ ਜਲਦਾ ਕਿਉਂ ਹੈ ?
ਤਾਰੇ ਕਿਵੇਂ ਟਿਕ ਰਹਿੰਦੇ ਹਨ ?
ਕਿਉਂ ਅਸਮਾਨੋਂ ਡਿੱਗ ਬਹਿੰਦੇ ਹਨ ?
ਡਾਕੀਆ ਚਿੱਠੀ ਸੀ ਲਿਆਂਉਂਦਾ
ਫੈਕਸ ਤੇ ਫ਼ਿਰ ਕਿੱਦਾਂ ਆਉਂਦਾ ?
ਕਿਵੇਂ ਬਿਜਲੀ ਰੌਸ਼ਨੀ ਦਿੰਦੀ,
ਚਾਹ ਦੀ ਖੇਤੀ ਕਿਵੇਂ ਹੈ ਹੁੰਦੀ ?
ਇਹ ਸਭ ਮਾਂ ਮੈਨੂੰ ਦੱਸਣਾ,
ਨਹੀਂ ਤਾਂ ਸੌਣ ਲਈ ਮੈਂ ਨੱਸਣਾ।

## ਕਿਤਾਬ- ਸੁਨੇਹਾ

ਜੀਵਨ ਬਾਰੇ ਗੱਲਾਂ ਕਹਿਣਾ ਲੋਚਦੀਆਂ,
ਤੁਹਾਡੇ ਕੋਲ ਕਿਤਾਬਾਂ ਰਹਿਣਾ ਲੋਚਦੀਆਂ।
ਵਿੱਚ ਕਿਤਾਬਾਂ ਵੇਖੋ ਚਿੜੀਆਂ ਚਹਿਕਦੀਆਂ,
ਰੁੱਤ ਬਸੰਤੀ ਫਸਲਾਂ ਕੀਕਣ ਮਹਿਕਦੀਆਂ।
ਚੰਨ ਤੇ ਪੁੱਜਿਆ ਜੇ ਅੱਜ ਇਨਸਾਨ ਹੈ,
ਮਿਲਿਆ ਕਿਤਾਬਾਂ ਤੋਂ ਸਭ ਗਿਆਨ ਹੈ।
ਸਾਂਝ ਕਿਤਾਬਾਂ ਨਾਲ ਪਾ ਕੇ ਵਧਣਾ ਹੈ,
ਵਾਂਗਰ ਦੀਵੇ ਜੀਵਨ ਸਾਡਾ ਜਗਣਾ ਹੈ।

## ਸੱਚੇ ਬੋਲ

ਭੂਤ ਪ੍ਰੇਤ ਦੀ ਹੋਂਦ ਨਾ ਕਾਈ,
ਤਰਕ ਨੇ ਇਹ ਗੱਲ ਸਮਝਾਈ।
ਅਧਿਆਪਕ ਇਹ ਹਮੇਸ਼ਾ ਆਖਦੇ,
ਵਹਿਮ, ਭਰਮਾਂ ਦੀ ਬਾਤ ਬਣਾਈ।
ਵਿਗਿਆਨ ਦੀ ਗੱਲ ਹਮੇਸ਼ਾ ਸੱਚੀ,
ਸੁਣ ਕੇ ਨਾ ਗੱਲ ਮੰਨਣਾ ਕਦੇ ਭਾਈ।
ਪਰਖ਼ ਪੜਚੋਲ ਹੀ ਕਰੇ ਫ਼ੈਸਲਾ,
ਸੱਚ ਦੇ ਮੂਹਰੇ ਨਹੀਂ ਸਫ਼ਾਈ।
ਭਰਮ ਭੁਲੇਖੇ, ਰਹਿਣ ਭਰਮਾਉਂਦੇ,
ਤਰਕ ਰੌਸ਼ਨੀ, ਕਰਦੀ ਰੁਸ਼ਨਾਈ।
ਕਿਸਮਤ, ਕਰਮਾਂ ਦੀ ਗੱਲ ਝੂਠੀ,
ਚੇਤਨਾ ਕਰਦੀ, ਇਹ ਸੁਣਵਾਈ।
ਤੁਰਨਾ, ਜਿੱਤਣਾ, ਜੇਕਰ ਚਾਹੁੰਦੇ,
ਮਿਹਨਤ, ਲਗਨ ਹੈ ਸੱਚੀ ਕਮਾਈ।

ਅਸ਼ਮੀਤ

*ਰੰਗ ਭਰਾਂ ਨਾਲ*
*ਮਨ ਵੀ ਪ੍ਰਚਾਵਾਂ*
*ਰੰਗਾਂ ਨਾਲ ਮੈਂ*
*ਸੁਪਨੇ ਲਾਵਾਂ*
*ਸੁਪਨਾ, ਜਿਉਣ*
*ਖੁਸ਼ੀਆਂ, ਖੇੜੇ ਦਾ*
*ਵਿੱਚ ਰਚਿਆ*
*ਮੇਰੇ ਸਾਹਵਾਂ*
*ਮਨ ਭਰੇ ਉਡਾਰੀ*
*ਵਿੱਚ ਅੰਬਰੀਂ*
*ਉੱਡਦੀ ਜਾਵਾਂ।*



# ਇਤਿਹਾਸਕ ਦਿਨ

2 ਜਨਵਰੀ : ਰੰਗਕਰਮੀ ਅਤੇ ਲੇਖਕ ਸਫ਼ਦਰ ਹਾਸ਼ਮੀ ਦਾ ਫਿਰਕਾਪ੍ਰਸਤਾਂ ਵੱਲੋਂ ਕਤਲ (1989)

4 ਜਨਵਰੀ : ਜਨਮ ਦਿਨ ਬਾਬਾ ਸੋਹਨ ਸਿੰਘ ਭਕਨਾ (ਗ਼ਦਰ ਪਾਰਟੀ ਦੇ ਪਹਿਲੇ ਪ੍ਰਧਾਨ) (1870)

4 ਜਨਵਰੀ : ਪ੍ਰਸਿੱਧ ਵਿਗਿਆਨੀ ਆਈਜ਼ਕ ਨਿਊਟਨ ਦਾ ਜਨਮ (1643)

5 ਜਨਵਰੀ : ਮੌਤ ਗ਼ਦਰੀ ਮੌਲਵੀ ਬਰਕਤ ਉੱਲਾ ਖਾਂ (1928)

8 ਜਨਵਰੀ : ਉੱਘੇ ਭੌਤਿਕ ਵਿਗਿਆਨੀ ਸਟੀਫਨ ਹਾਕਿੰਗ ਦਾ ਜਨਮ (1942)

9 ਜਨਵਰੀ : ਸ਼ਹੀਦ ਸ਼ੇਰ ਅਲੀ ਨੂੰ ਵਾਈਪਰ ਟਾਪੂ ਵਿੱਚ ਫਾਂਸੀ (1872)

11 ਜਨਵਰੀ : ਸ਼ਹੀਦੀ ਭਾਈ ਮੇਵਾ ਸਿੰਘ ਲੋਪੋਕੇ (1915)

16 ਜਨਵਰੀ : ਅੰਗਰੇਜ਼ਾਂ ਵੱਲੋਂ 130ਵੀਂ ਬਲੋਚ ਰੈਜਮੈਂਟ ਦੇ ਬਗ਼ਾਵਤ ਕਰਨ 'ਤੇ ਕੋਰਟ ਮਾਰਸ਼ਲ, 4 ਨੂੰ ਫਾਂਸੀ, 59 ਨੂੰ ਉਮਰ ਕੈਦ ਅਤੇ 126 ਨੂੰ ਘੱਟ ਸਜ਼ਾਵਾਂ (1915)

17 ਜਨਵਰੀ : ਬਿਜਲੀ ਵਿਗਿਆਨ ਦੇ ਮੋਢੀ ਬੈਂਜਾਮਿਨ ਫਰੈਂਕਲਿਨ ਦਾ ਜਨਮ (1706)

17-18 ਜਨਵਰੀ : ਨਾਮਧਾਰੀ ਸ਼ਹਾਦਤਾਂ (1872)

19 ਜਨਵਰੀ : ਭਾਫ਼ ਇੰਜਣ ਦੇ ਖੋਜੀ ਜੇਮਜ਼ ਵਾਟ ਦਾ ਜਨਮ (1736)

19 ਜਨਵਰੀ : ਸ਼ਹਾਦਤ ਪਰਜਾ ਮੰਡਲ ਦੇ ਆਗੂ ਸੇਵਾ ਸਿੰਘ ਠੀਕਰੀਵਾਲਾ (1935)

2 ਫਰਵਰੀ : ਚੱਬੇ ਦੇ ਡਾਕੇ ਸਮੇਂ ਵਰਿਆਮ ਸਿੰਘ ਦੀ ਸ਼ਹਾਦਤ ਅਤੇ ਰਾਮ ਰੱਖਾ ਗੰਭੀਰ ਜ਼ਖਮੀ (1915)

5 ਫਰਵਰੀ : ਚੌਰੀ-ਚੌਰਾ ਕਾਂਡ ਜਿਸ ਵਿੱਚ ਅੰਗਰੇਜ਼ਾਂ ਦੇ ਜ਼ੁਲਮ ਖਿਲਾਫ਼ ਜਨਤਾ ਨੇ ਬਗ਼ਾਵਤ ਦੀ ਆਵਾਜ਼ ਉਠਾਉਂਦੇ ਹੋਏ ਸਥਾਨਕ ਥਾਨੇ ਨੂੰ ਅੱਗ ਲਗਾ ਦਿੱਤੀ (1922)

7 ਫਰਵਰੀ : ਰਸਾਇਣਕ ਤੱਤਾਂ ਦਾ ਵਰਗੀਕਰਨ ਕਰਨ ਵਾਲੇ ਵਿਗਿਆਨੀ ਦਮਿਤਰੀ ਮੈਂਡਲੀਵ ਦਾ ਜਨਮ (1834)

7 ਫਰਵਰੀ : ਗ਼ਦਰੀ ਸਚਿੰਦਰ ਨਾਥ ਸਾਨਿਆਲ ਦੀ ਜੇਲ੍ਹ ਵਿੱਚ ਮੌਤ (1942)

8 ਫਰਵਰੀ : ਜਨਮ ਦਿਨ ਸ਼ਹੀਦ ਮਦਨ ਲਾਲ ਢੀਂਗਰਾ (1883)

10 ਫਰਵਰੀ : ਮਹਾਨ ਕਵੀ ਅਤੇ ਨਾਟਕਕਾਰ ਬਰਤੋਲਤ ਬ੍ਰੈਖਤ ਦਾ ਜਨਮ (1898)

10 ਫਰਵਰੀ : ਗ਼ਦਰੀ ਸੋਹਣ ਲਾਲ ਪਾਠਕ, ਹਰਨਾਮ ਸਿੰਘ ਸਾਹਰੀ ਤੇ ਵਿਸਾਖਾ ਸਿੰਘ ਨੂੰ ਫਾਂਸੀ (1916)

12 ਫਰਵਰੀ : ਜੀਵ-ਵਿਕਾਸ ਸਿਧਾਂਤ ਪ੍ਰਤੀਪਾਦਤ ਕਰਨ ਵਾਲੇ ਵਿਗਿਆਨੀ ਚਾਰਲਸ ਡਾਰਵਿਨ ਦਾ ਜਨਮ (1889)

15 ਫਰਵਰੀ : ਖਗੋਲ ਵਿਗਿਆਨੀ ਗੈਲੀਲਿਓ ਗੈਲੀਲੀ ਦਾ ਜਨਮ (1564)

15 ਫਰਵਰੀ : ਬਰਤਾਨਵੀ ਸ਼ਾਸਨ ਖਿਲਾਫ਼ ਸਿੰਘਾਪੁਰ ਵਿੱਚ ਫੌਜੀ ਬਗ਼ਾਵਤ ਸ਼ੁਰੂ (1915)

17 ਫਰਵਰੀ : ਵਿਗਿਆਨੀ ਬਰੂਨੋ ਦੀ ਇਸਾਈ ਧਾਰਮਿਕ ਆਗੂਆਂ ਵੱਲੋਂ ਜਿਉਂਦਾ ਸਾੜ ਕੇ ਸ਼ਹਾਦਤ (1600)

17 ਤੋਂ 22 ਫਰਵਰੀ: ਨੇਵੀ ਦੀ ਬੰਬਈ ਬਗ਼ਾਵਤ ਵਿੱਚ 300 ਤੋਂ ਵੱਧ ਸ਼ਹਾਦਤਾਂ (1946)

18 ਫਰਵਰੀ : ਸੂਰਜ ਮੰਡਲ ਦੇ ਨੌਵੇਂ ਗ੍ਰਹਿ ਪਲੂਟੋ ਦੀ ਖੋਜ (1930)

19 ਫਰਵਰੀ : ਤਾਰਾ ਵਿਗਿਆਨੀ ਨਿਕੋਲਾਈ ਕੋਪਰਨੀਕਸ ਦਾ ਜਨਮ (1473)

20 ਫਰਵਰੀ : ਅੰਗਰੇਜ਼ਾਂ ਖਿਲਾਫ਼ ਪੰਜਵੀਂ ਪਲਟਨ ਸਿੰਘਾਪੁਰ ਵੱਲੋਂ ਬਗ਼ਾਵਤ (41 ਮੁਸਲਮਾਨ ਗ਼ਦਰੀ ਗੋਲੀ ਨਾਲ ਸ਼ਹੀਦ) (1915)

...ਬਾਕੀ ਪੰਨਾ 37 'ਤੇ

*ਸਿੱਖਿਆ ਲਿਖਤ*

# ਬੱਚਿਆਂ ਨੂੰ ਦਿਆਂ ਦਿਲ ਆਪਣਾ ਮੈਂ

**ਵਾਸੀਲੀ ਸੁਖਮੋਲਿੰਸਕੀ**

## ਭਾਵਨਾਵਾਂ ਤੇ ਬਾਲ

ਮੈਂ ਆਪਣੇ ਵਿਦਿਆਰਥੀਆਂ ਦੇ ਦਿਲਾਂ ਦੀ ਅਨੁਭਵਤਾ ਤਿੱਖੀ ਕਰਨ ਦਾ ਯਤਨ ਕੀਤਾ ਤਾਂ ਜੋ ਉਹ ਕੇਵਲ ਉਹਨਾਂ ਦੀਆਂ ਅੱਖਾਂ ਵਿੱਚ ਹੀ ਨਹੀਂ ਜਿਨ੍ਹਾਂ ਨੂੰ ਉਹ ਨਿੱਤ ਮਿਲ਼ਦੇ ਸਨ, ਸਗੋਂ "ਸਬੱਬੀ ਤੌਰ ਉੱਤੇ" ਮਿਲ਼ਣ ਵਾਲ਼ਿਆਂ ਦੀਆਂ ਅੱਖਾਂ ਵਿੱਚ ਵੀ ਭਾਵਨਾਵਾਂ, ਅਨੁਭਵ, ਖ਼ੁਸ਼ੀਆਂ ਅਤੇ ਗ਼ਮ ਵੇਖ ਸਕਣ।

ਵਿੱਦਿਆ ਦਾ ਸਭ ਤੋਂ ਔਖਾ ਕਾਰਜ ਭਾਵਨਾਵਾਂ ਸਿਖਾਉਣਾ ਹੈ। ਨਿੱਘੇ ਦਿਲ, ਭਾਵੁਕਤਾ, ਸੁਹਿਰਦਤਾ ਅਤੇ ਦਇਆ ਦਾ ਸਕੂਲ ਮਿੱਤਰਤਾ, ਸਾਥੀਪੁਣਾ ਅਤੇ ਭਰਾਤ੍ਰੀਅਤਾ ਹੈ। ਜਦੋਂ ਉਹ ਹੋਰਨਾਂ ਦੀ ਖ਼ੁਸ਼ੀ, ਖੇੜੇ ਅਤੇ ਅੰਦਰਲੇ ਅਮਨ ਲਈ ਕੁੱਝ ਕਰਦਾ ਹੈ ਤਾਂ ਹੋਰਨਾਂ ਦੇ ਅਤਿ-ਅੰਤ ਸੂਖਮ ਅਨੁਭਵਾਂ ਨੂੰ ਅਨੁਭਵ ਕਰਦਾ ਹੈ। ਜੇ ਮਾਤਾ, ਪਿਤਾ, ਦਾਦੀ, ਨਾਨੀ, ਦਾਦੇ ਅਤੇ ਨਾਨੇ ਲਈ ਨਿੱਕੇ ਬੱਚੇ ਦੇ ਪਿਆਰ ਨੂੰ ਚੰਗਿਆਈ ਦੀ ਸਿਰਜਣਾ ਨਾਲ਼ ਨਾ ਪ੍ਰੇਰਿਆ ਜਾਵੇ ਤਾਂ ਇਹ ਹਉਮੈਵਾਦੀ ਭਾਵਨਾ ਵਿੱਚ ਤਬਦੀਲ ਹੋ ਜਾਂਦੀ ਹੈ। ਬੱਚਾ ਆਪਣੀ ਮਾਂ ਨੂੰ ਕੇਵਲ ਇਸ ਲਈ ਪਿਆਰ ਕਰਦਾ ਹੈ ਕਿ ਉਹ ਉਹਦੇ ਲਈ ਖ਼ੁਸ਼ੀ ਦਾ ਸੋਮਾ ਹੈ ਅਤੇ ਬੱਚੇ ਨੂੰ ਖ਼ੁਸ਼ੀ ਦੀ ਲੋੜ ਹੁੰਦੀ ਹੈ। ਪਰ ਇਹ ਲਾਜ਼ਮੀ ਹੈ ਕਿ ਬੰਦਾ ਬੱਚੇ ਦੇ ਦਿਲ ਵਿੱਚ ਹੋਰ ਸੱਚਾ ਪਿਆਰ ਬਿਠਾਏ। ਹੋਰ ਲੋਕਾਂ ਦੀ ਹੋਣੀ ਸਬੰਧੀ ਉਤੇਜਨਾ, ਫ਼ਿਕਰ ਅਤੇ ਚਿੰਤਾ। ਸੱਚਾ ਪਿਆਰ ਕੇਵਲ ਉਸ ਮਨੁੱਖ ਦੇ ਦਿਲ ਵਿੱਚ ਪੈਦਾ ਹੁੰਦਾ ਹੈ ਜਿਸਨੂੰ ਹੋਰਨਾਂ ਦੀਆਂ ਹੋਣੀਆਂ ਸਬੰਧੀ ਚਿੰਤਾ ਹੈ। ਇਹ ਲਾਜ਼ਮੀ ਹੈ ਕਿ ਬੱਚੇ ਦਾ ਕੋਈ ਅਜਿਹਾ ਮਿੱਤਰ ਹੋਵੇ ਜਿਸਦਾ ਉਹ ਧਿਆਨ ਰੱਖ ਸਕਦਾ।



## ਖੇਡਣਾ ਤੇ ਸਿੱਖਣਾ

ਬੱਚਿਆਂ ਦੇ ਲਈ ਖੇਡਣਾ ਹੀ ਸਿੱਖਣਾ ਹੁੰਦਾ ਹੈ। ਪੜ੍ਹਨ ਤੋਂ ਜਿਹਨਾਂ ਉਹ ਸਿੱਖਦੇ ਹਨ , ਖੇਡਣ ਤੋਂ ਉਹ ਉਸ ਤੋਂ ਵੀ ਵੱਧ ਸਿੱਖਦੇ ਹਨ। ਖੇਡਣਾ ਹੀ ਉਹਨਾਂ ਨੂੰ ਕੁਝ ਨਵੇਂ ਦੀ ਖੋਜ ਕਰਨਾ, ਜੋਖਮ ਉਠਾਉਣਾ, ਖਿਆਲ ਰੱਖਣਾ, ਕੁਝ ਬਣਾਉਣਾ ਤੇ ਉਸਨੂੰ ਤੋੜ ਕੇ ਫਿਰ ਬਣਾਉਣਾ, ਬੋਲਣਾ, ਲੋਕਾਂ ਦੇ ਨਾਲ ਘੁਲਣਾ-ਮਿਲਣਾ, ਫੈਸਲੇ ਲੈਣਾ, ਦੌੜਨਾ-ਭੱਜਣਾ, ਖੁਦ 'ਤੇ ਵਿਸ਼ਵਾਸ਼ ਕਰਨਾ ਅਤੇ ਸਭ ਤੋਂ ਵੱਡੀ ਗੱਲ ਦੂਸਰਿਆਂ ਨੂੰ ਸਮਝਣਾ ਸਿਖਾਉਂਦਾ ਹੈ।

## ਰੁਚੀਆਂ : ਗੁਲਾਬ ਦੇ ਖਿੜੇ ਬੂਟੇ

"ਮੈਂ ਬੱਚਿਆਂ ਨੂੰ ਉਹਨਾਂ ਦੇ ਕੰਮ ਵਿੱਚ ਲੀਨ ਵੇਖਦਾ ਹਾਂ। ਪਰ ਮੈਂ ਇਹ ਉੱਕਾ ਹੀ ਨਹੀਂ ਸੋਚਦਾ ਕਿ ਉਹਨਾਂ ਦੀ ਰੌਚਕਤਾ ਨੇ ਅੱਗੋਂ ਦੇ ਜੀਵਨ ਵਿੱਚ ਕਿਸੇ ਹੱਦ ਤੱਕ ਉਹਨਾਂ ਦੇ ਰਾਹ ਪਹਿਲਾਂ ਹੀ ਮਿੱਥ ਦਿੱਤੇ। ਜੇ ਕੋਈ ਬੱਚਾ ਜਿਉਂਦੇ ਜੀਵਾਂ ਨੂੰ ਪਿਆਰ ਕਰਦਾ ਹੈ, ਜੇ ਫੁੱਲਾਂ ਦੇ ਬਾਗ ਜਾਂ ਖੇਤ ਵਿੱਚ ਕੰਮ ਉਹਨੂੰ ਖ਼ੁਸ਼ੀ ਦੇਂਦਾ ਹੈ ਤਾਂ ਇਹਦਾ ਅਰਥ ਇਹ ਨਹੀਂ ਕਿ ਉਹ ਜ਼ਰੂਰ ਹੀ ਮਾਲੀ ਜਾਂ ਖੇਤੀ ਮਾਹਰ ਬਣੇਗਾ। ਗੁਣ, ਯੋਗਤਾਵਾਂ ਅਤੇ ਰੁਚੀਆਂ ਗੁਲਾਬ ਦੇ ਖਿੜੇ ਬੂਟਿਆਂ ਵਾਂਗ ਹੁੰਦੇ ਹਨ : ਇੱਕ ਫੁੱਲ ਖਿੜਦਾ ਹੈ ਅਤੇ ਫਿਰ ਇੱਕ ਹੋਰ ਕਲੀ ਖੁੱਲ੍ਹਦੀ ਹੈ। ਹਰ ਬੱਚੇ ਦੀਆਂ ਕਈ ਰੌਚਕਤਾਵਾਂ ਹੁੰਦੀਆ ਹਨ, ਜਿਨ੍ਹਾਂ ਤੋਂ ਬਿਨਾਂ ਬੱਚੇ ਲਈ ਭਰਪੂਰ ਅੰਦਰਲੇ ਜੀਵਨ ਦੀ ਕਲਪਨਾ ਕਰਨਾ ਅਸੰਭਵ ਹੈ।"

## ਅਨੁਭਵ

ਜੇ ਬੱਚਾ ਇਹ ਅਨੁਭਵ ਕਰੇ ਕਿ ਉਹਦੇ ਨੇੜੇ ਹੋਰ ਲੋਕ ਵੀ ਹਨ, ਕਿ ਉਸਦੇ ਅਮਲ ਉਹਨਾਂ ਨੂੰ ਖੁਸ਼ੀ ਦੇ ਸਕਦੇ ਹਨ ਤਾਂ ਉਹ ਆਪਣੀਆਂ ਇੱਛਾਵਾਂ ਨੂੰ ਛੋਟੀ ਉਮਰ ਤੋਂ ਹੀ ਹੋਰਾਂ ਦੇ ਹਿੱਤਾਂ ਨਾਲ ਸੁਮੇਲਣਾ ਸਿੱਖ ਲਵੇਗਾ। ਇਹ ਗੱਲ ਦਿਆਲਤਾ ਅਤੇ ਮਾਨਵਤਾ ਦੇ ਵਿਕਾਸ ਲਈ ਅਸਧਾਰਨ

ਮਹੱਤਵ ਵਾਲੀ ਹੈ।

## ਅਹਿਮ ਗੱਲ

"ਇਹ ਬਹੁਤ ਅਹਿਮੀਅਤ ਰੱਖਦਾ ਹੈ ਕਿ ਕੁਦਰਤ, ਖੇਡਾਂ, ਸੰਗੀਤ, ਖਿਆਲ-ਉਡਾਰੀਆਂ ਤੇ ਰਚਨਾਤਮਕਤਾ ਦੇ ਜਿਸ ਸੰਸਾਰ ਨੇ ਬੱਚੇ ਨੂੰ ਸਕੂਲ ਜਾਣ ਤੋਂ ਪਹਿਲਾਂ ਘੇਰ ਰੱਖਿਆ ਹੁੰਦਾ ਹੈ, ਉਸਨੂੰ ਸਕੂਲ ਦੇ ਪੜ੍ਹਾਈ ਕਮਰੇ ਤੋਂ ਬਾਹਰ ਨਾ ਰੋਕ ਦਿੱਤਾ ਜਾਵੇ।"

## ਬਾਲਾਂ ਦੀ ਤਾਂਘ

ਬਾਲਾਂ ਨੂੰ ਲਾਇਕ ਨਲਾਇਕ ਵਿੱਚ ਵੰਡਣਾ ਉਹਨਾਂ ਨਾਲ ਇਨਸਾਫ਼ ਨਹੀਂ ਹੁੰਦਾ। ਸਾਰੇ ਬਾਲਾਂ ਵਿੱਚ ਅੱਗੇ ਵਧਣ ਦੀ ਪ੍ਰਬਲ ਇੱਛਾ ਹੁੰਦੀ ਹੈ, ਲੋੜ ਉਸਨੂੰ ਪਹਿਚਾਣ ਕੇ ਮੰਜ਼ਿਲ ਵੱਲ ਤੋਰਨ ਦੀ ਹੁੰਦੀ ਹੈ। ਬਚਪਨ ਵਿੱਚ ਮਿਲੀ ਸਿੱਖਿਆ ਬਾਲਾਂ ਦਾ ਚਰਿੱਤਰ ਉਸਾਰਨ ਵਿੱਚ ਅਹਿਮ ਭੂਮਿਕਾ ਨਿਭਾਉਂਦੀ ਹੈ।ਉਹਨਾਂ ਵਿੱਚ ਨਵਾਂ ਸਿੱਖਣ ਦੀ ਤਾਂਘ ਹੁੰਦੀ ਹੈ, ਜੇਕਰ ਅਧਿਆਪਕ ਇਸ ਤਾਂਘ ਨੂੰ ਜਿਉਂਦਾ ਰੱਖਣ ਵਿੱਚ ਸਫ਼ਲ ਰਹੇ ਤਾਂ ਨਿਸਚੇ ਹੀ ਬੱਚੇ ਚੰਗੇ ਮਨੁੱਖ ਬਣਨ ਵੱਲ ਤੁਰਦੇ ਹਨ।

---

*ਪੰਨਾ 19 ਦਾ ਬਾਕੀ...*

ਸਕਦਾ ਜੋ ਸਾਨੂੰ ਨਾ ਆ ਸਕੇ।"

"ਸ਼ਾਬਾਸ਼ ਮੇਰੀ ਸੋਹਣੀ ਧੀ!"

"ਮੈਂ ਅੱਜ ਇੰਜ ਹੀ ਸਿੱਖੇ ਨੇ ਗੁਣਾਂ ਦੇ ਸਵਾਲ! ਮੈਡਮ ਕਹਿੰਦੇ ਸੀ ਜੇ ਮੈਂ ਇੰਜ ਹੀ ਸਿੱਖਦੀ ਰਹੀ ਤਾਂ ਬਹੁਤ ਜਲਦ ਸਾਰਾ ਮੈਥ ਸਿੱਖ ਲਵਾਂਗੀ।"

"ਬਿਲਕੁਲ ਸਿੱਖ ਲਵੇਗੀ ਮੇਰੀ ਧੀ।" ਮਾਂ ਨੇ ਰਵਨੀਤ ਨੂੰ ਮੋਹ ਨਾਲ ਗਲਵੱਕੜੀ ਪਾ ਲਈ।

ਸੰਪਰਕ : 95010-09177

---

*ਪੰਨਾ 24 ਦਾ ਬਾਕੀ...*

ਜਾਚ ਦੱਸੀ।

ਰਮਨ ਦੀ ਗਾਥਾ ਸੁਣ ਕੇ ਮੇਰੇ ਮੂੰਹੋਂ ਸਹਿਜ ਸੁਭਾਅ ਇਹ ਬੋਲ ਨਿਕਲੇ: ਫ਼ਿਰ ਉਹ ਅੰਕਲ ਤਾਂ ਚਾਨਣ ਦੇ ਰਾਹੀ ਹੋਏ। ਸੁੱਤਿਆਂ ਨੂੰ ਜਗਾਉਣ ਵਾਲੇ, ਭਟਕਿਆਂ ਨੂੰ ਰਾਹ ਪਾਉਣ ਵਾਲੇ। ਇਹ ਤਾਂ ਚੰਗੇਰੀ ਜ਼ਿੰਦਗੀ ਦਾ ਰਾਹ ਹੈ। ਮੈਂ ਮਨ ਹੀ ਮਨ ਉਨ੍ਹਾਂ ਦੇ ਕਰਮ ਨੂੰ ਸਿਜਦਾ ਕਰਦਿਆਂ ਸੋਚ ਰਹੀ ਸਾਂ- ਕਿੰਨਾ ਚੰਗਾ ਹੋਵੇ ਜੇ ਇਹ ਸੋਚ ਸਾਡੇ ਜੀਵਨ ਦਾ ਹਿੱਸਾ ਬਣ ਜਾਵੇ।

*ਪੰਨਾ 18 ਦਾ ਬਾਕੀ...*

ਮਿਲੇ ਤੇ ਮੁੜ ਘਟਨਾਵਾਂ ਸ਼ੁਰੂ ਕਰਨ ਦਾ ਕਾਰਣ ਪੁੱਛਿਆ। ਉਸ ਨੇ ਭਰੇ ਮਨ ਨਾਲ ਦੱਸਿਆ, ਪਹਿਲਾਂ ਇੱਕ ਮੱਝ ਅਧਿਆਰੇ ਤੇ ਦਿੱਤੀ ਸੀ। ਹੁਣ ਇਹ ਗਾਂ ਤੇ ਵੱਛਾ ਹੋਰ ਲਿਆਏ ਹਨ। ਸਾਰਾ ਕੰਮ ਮੈਨੂੰ ਹੀ ਕਰਨਾ ਪੈਂਦਾ ਹੈ। ਅਸੀਂ ਉਸਨੂੰ ਮਸਲਾ ਹੱਲ ਕਰਨ ਦਾ ਭਰੋਸਾ ਦਿੱਤਾ ਤੇ ਘਟਨਾਵਾਂ ਨਾ ਕਰਨ ਦੀ ਤਾਕੀਦ ਕੀਤੀ। 10 ਕੁ ਦਿਨ ਹੀ ਗੁਜ਼ਰੇ ਸਨ, ਫਿਰ ਅਚਾਨਕ ਪਸ਼ੂਆਂ ਦੇ ਸੰਗਲ ਖੁੱਲ੍ਹ ਗਏ। ਅਸੀਂ ਲੜਕੇ ਨੂੰ ਲੀਹ ਤੇ ਲਿਆਉਣ ਲਈ ਪਿੰਡ ਦੇ ਲੋਕਾਂ ਦਾ ਸੱਥ ਚ ਇਕੱਠ ਬੁਲਾ ਲਿਆ। ਪਿੰਡ ਜਾ ਕੇ ਜਦ ਅਸੀਂ ਲੜਕੇ ਨੂੰ ਮਿਲਣਾ ਚਾਹਿਆ ਤਾਂ ਪਰਿਵਾਰ ਦਾ ਕਹਿਣਾ ਸੀ ਕਿ ਉਹ ਨਹਾ ਰਿਹਾ ਹੈ। ਅਸੀਂ ਪਸ਼ੂਆਂ ਵਾਲੇ ਘਰ ਨਿਗਰਾਨੀ ਲਈ ਬੈਠੇ ਤਾਂ ਉਹ ਲੜਕਾ ਗੁਆਂਢੀਆਂ ਦੇ ਘਰ ਰਾਹੀਂ ਉੱਤਰ ਕੇ ਪਸ਼ੂਆਂ ਦੇ ਸੰਗਲ ਖੋਲ੍ਹਦਾ ਰੰਗੇ ਹੱਥੀਂ ਫੜ੍ਹਿਆ ਗਿਆ।

**ਘਟਨਾਵਾਂ ਦਾ ਰਹੱਸ:**

ਉਹ ਲੜਕਾ ਛੇਵੀਂ ਕਲਾਸ ਦਾ ਵਿਦਿਆਰਥੀ ਸੀ। ਪੜ੍ਹਾਈ ਦੇ ਨਾਲ ਨਾਲ ਪਸ਼ੂ ਸੰਭਾਲਣ ਦਾ ਕੰਮ ਵੀ ਉਸਨੂੰ ਕਰਨਾ ਪੈਂਦਾ ਸੀ। ਉਹ ਪਸ਼ੂਆਂ ਦੀ ਸਾਂਭ ਸੰਭਾਲ ਤੋਂ ਦੁਖੀ ਸੀ। ਘਰ ਵਿੱਚ ਅਗਿਆਨਤਾ ਤੇ ਅੰਧਵਿਸ਼ਵਾਸਾਂ ਵਾਲਾ ਮਾਹੌਲ ਸੀ। ਘਰ ਵਿੱਚ ਵਾਪਰਦੀ ਹਰ ਛੋਟੀ-ਛੋਟੀ ਘਟਨਾ ਨੂੰ ਭੂਤ ਪ੍ਰੇਤ ਨਾਲ ਜੋੜ ਦਿੱਤਾ ਜਾਂਦਾ ਸੀ। ਉਸਨੇ ਪਸ਼ੂ ਸਾਂਭਣ ਤੋਂ ਛੁਟਕਾਰਾ ਪਾਉਣ ਲਈ ਸੰਗਲ ਖੋਲ੍ਹਣ ਦੀ ਵਿਉਂਤ ਬਣਾਈ। ਪਸ਼ੂ ਸਕੂਲੋਂ ਛੁੱਟੀ ਸਮੇਂ ਮਗਰੋਂ ਜਾਂ ਸਕੂਲ ਲੱਗਣ ਤੋਂ ਪਹਿਲਾਂ ਖੁੱਲ੍ਹਦੇ ਸਨ। ਐਤਵਾਰ ਨੂੰ ਛੁੱਟੀ ਹੋਣ ਕਾਰਣ ਉਹ ਪਸ਼ੂਆਂ ਨੂੰ ਵਾਰ ਵਾਰ ਖੋਲ੍ਹ ਦਿੰਦਾ ਸੀ। ਪਸ਼ੂਆਂ ਦੇ ਖੁੱਲ੍ਹਣ ਮਗਰੋਂ ਸ਼ਮਸ਼ਾਨਘਾਟ ਵੱਲ ਜਾਣ ਦਾ ਕਾਰਣ ਉਸ ਰਸਤੇ ਤੇ ਛੱਪੜ ਸੀ। ਜਿੱਥੇ ਪਸ਼ੂਆਂ ਨੂੰ ਅਕਸਰ ਲਿਜਾਇਆ ਜਾਂਦਾ ਸੀ। ਛੱਪੜ ਤੋਂ ਅੱਗੇ ਖ਼ੇਤ ਸਨ। ਇਹ ਕਾਰਣ ਘਟਨਾਵਾਂ ਵਾਪਰਨ ਦਾ ਸਬੱਬ ਬਣੇ।

---

*ਪੰਨਾ 25 ਦਾ ਬਾਕੀ...*

ਹੁਣ ਮੈਂ ਕਾਲਿਜ ਪੜ੍ਹ ਰਿਹਾਂ। ਮਿਹਨਤ ਨਾਲ ਸਫਲਤਾ ਦੀ ਮੰਜ਼ਿਲ ਤੇ ਪੁੱਜਣ ਦਾ ਇਰਾਦਾ ਰੱਖਦਾ ਹਾਂ। ਇੱਥੋਂ ਤੱਕ ਪਹੁੰਚਣ ਲਈ ਤਰਕਸ਼ੀਲ ਸੋਚ ਨੇ ਹੀ ਮੇਰਾ ਸਾਥ ਦਿੱਤਾ ਹੈ। ਜੇ ਉਦੋਂ ਠੀਕ ਅਗਵਾਈ ਨਾਂ ਮਿਲਦੀ ਤਾਂ ਪਤਾ ਨਹੀਂ ਕਿਤੇ ਰੁਲ ਗਿਆ ਹੁੰਦਾ।ਉਦੋਂ ਤਰਕਸ਼ੀਲ ਵਿਚਾਰਾਂ ਨੇ ਮੇਰੀ ਜ਼ਿੰਦਗੀ ਬਚਾਈ ਸੀ, ਹੁਣ ਅਜਿਹੇ ਵਿਚਾਰਾਂ ਦੀ ਰੌਸ਼ਨੀ ਵਿੱਚ ਮੈਂ ਆਪਣੀ ਜ਼ਿੰਦਗੀ ਬਣਾਉਣੀ ਹੈ, ਜਿਸਤੇ ਮੈਂ ਮਾਣ ਕਰ ਸਕਾਂ।



## ਕੋਸ਼ਿਸ਼ 'ਚ ਹਾਂ...

ਗਿਆਨ ਦਾ ਦੀਵਾ ਜਗਾਉਣ ਦੀ
ਧੁਰ ਅੰਦਰ ਤੱਕ ਰੁਸ਼ਨਾਉਣ ਦੀ
ਜ਼ਿੰਦਗੀ ਦੀ ਹਰ ਪਹੇਲੀ ਸੁਲਝਾਉਣ ਦੀ
ਕੋਸ਼ਿਸ਼ 'ਚ ਹਾਂ ਮੈਂ
ਜ਼ਿੰਦਗੀ ਦੇ ਸਭ ਪਹਿਲੂ ਜਾਣਨ ਦੀ
ਆਪਣੇ ਆਪ ਨੂੰ ਪਹਿਚਾਣਨ ਦੀ
ਕੋਸ਼ਿਸ਼ 'ਚ ਹਾਂ ਮੈਂ
ਸਦਾ ਚੰਗੇ ਇਰਾਦੇ ਮਿੱਥਣ ਦੀ
ਜ਼ਿੰਦਗੀ ਤੋਂ ਹਰ ਦਿਨ ਕੁੱਝ ਨਵਾਂ ਸਿੱਖਣ ਦੀ
ਆਪਣੀ ਕਲਮ ਨਾਲ ਕੁੱਝ ਚੰਗਾ ਲਿਖਣ ਦੀ
ਕੋਸ਼ਿਸ਼ 'ਚ ਹਾਂ ਮੈਂ



**- ਕੁਲਦੀਪ ਸਿੰਘ**

***

## ਬੱਚਿਆਂ ਦਾ ਵੱਧਦਾ ਇਕੱਲਪਣ

ਪਹਿਲਾਂ ਬੱਚੇ ਇਕੱਠੇ ਬੈਠ ਕੇ ਖਾਣਾ ਖਾਂਦੇ ਸਨ, ਪੜ੍ਹਦੇ ਸਨ, ਨੱਚਦੇ-ਕੁੱਦਦੇ ਸਨ ਪਰ ਹੁਣ ਇਹ ਪਰਵਿਰਤੀ ਘਟ ਰਹੀ ਹੈ। ਅਕਸਰ ਕਈ ਬੱਚੇ ਘਰ ਵਿੱਚ ਵੀ ਇਕੱਲੇ ਬੈਠੇ ਰਹਿੰਦੇ ਹਨ। ਨਾ ਗੱਲ ਕਰਦੇ ਹਨ ਅਤੇ ਨਾ ਹੀ ਖੇਡਦੇ ਹਨ। ਇਨ੍ਹਾਂ ਬੱਚਿਆਂ ਦੀ ਕੋਈ ਗਲਤੀ ਨਹੀਂ ਹੈ। ਗਲਤੀ ਹੈ ਇਨ੍ਹਾਂ ਦੇ ਮਾਪਿਆਂ ਦੀ। ਬੱਚੇ ਸਾਰਾ ਦਿਨ ਇਕੱਲੇ ਰਹਿੰਦੇ ਹੋਏ ਹੱਦੋਂ ਵੱਧ ਟੀ.ਵੀ., ਨੈੱਟ ਅਤੇ ਮੋਬਾਇਲ ਵਿੱਚ ਰੁੱਝੇ ਰਹਿੰਦੇ ਹਨ ਜਿਸ ਦਾ ਬੱਚਿਆਂ 'ਤੇ ਬੜਾ ਭੈੜਾ ਅਸਰ ਪੈ ਰਿਹਾ ਹੈ। ਜੇ ਉਨ੍ਹਾਂ ਦੇ ਮਾਪੇ ਉਨ੍ਹਾਂ ਨੂੰ ਕੰਮ ਅਤੇ ਗੱਲਾਂ ਵਿੱਚ ਲਗਾਈ ਰੱਖਣਗੇ ਤਾਂ ਬੱਚਿਆਂ ਵਿੱਚ ਇੱਕਲਾਪਣ ਨਹੀਂ ਆਵੇਗਾ। ਬੱਚਿਆਂ ਨੂੰ ਸਾਰਾ ਦਿਨ ਕੁੱਝ ਨਾ ਕੁੱਝ (ਪੜ੍ਹਣ, ਖੇਡਣ, ਕੰਮਾਂ 'ਚ ਮਾਪਿਆਂ ਦੀ ਮੱਦਦ ਆਦਿ) ਕਰਦੇ ਰਹਿਣਾ ਚਾਹੀਦਾ ਹੈ ਕਿਉਂਕਿ ਜੇ ਵਿਹਲੇ ਬੈਠਾਂਗੇ ਤਾਂ ਮਨ ਵਿੱਚ ਸ਼ੈਤਾਨੀ ਵਿਚਾਰ ਆਉਣੇ ਸ਼ੁਰੂ ਹੋ ਜਾਣਗੇ। ਮੇਰੇ ਸਾਥੀ ਬੱਚਿਓ, ਸਾਡੇ ਮਾਪੇ ਮੋਬਾਇਲ ਫੋਨ ਤੋਂ ਪਹਿਲਾਂ ਹਨ। ਅਸੀਂ ਉਹਨਾਂ ਨਾਲ ਸਮਾਂ ਬਿਤਾਉਣ ਦੀ ਬਜਾਏ ਮੋਬਾਇਲ 'ਤੇ ਆਪਣਾ ਲੋੜ ਤੋਂ ਜ਼ਿਆਦਾ ਸਮਾਂ ਬਰਬਾਦ ਕਰਦੇ ਹਾਂ, ਜੋ ਬਹੁਤ ਜ਼ਿਆਦਾ ਗਲਤ ਹੈ। ਜਦੋਂ ਮੋਬਾਇਲ ਫੋਨ ਨਹੀਂ ਸਨ ਤਾਂ ਪਰਿਵਾਰ ਦੇ ਵੱਡੇ ਜੀਅ ਅਤੇ ਬੱਚੇ ਵੱਡੀ ਰਾਤ ਤੱਕ ਗੱਲਾਂ-ਬਾਤਾਂ ਕਰਦੇ ਰਹਿੰਦੇ ਸਨ। ਬਾਤਾਂ ਪਾਉਂਦੇ ਅਤੇ ਕਹਾਣੀਆਂ ਸੁਣਦੇ-ਸੁਣਾਉਂਦੇ ਰਹਿੰਦੇ ਸਨ। ਬੱਚਿਆਂ ਦਾ ਪੜ੍ਹਾਈ ਵਿੱਚ ਰੁੱਝੇ ਰਹਿਣਾ ਬਹੁਤ ਵਧੀਆ ਹੈ। ਪੜ੍ਹਾਈ ਕਰਦੇ-ਕਰਦੇ ਥੱਕ ਗਏ ਤਾਂ ਆਪਣੇ ਭੈਣ-ਭਰਾ ਨਾਲ ਖੇਡੋ। ਕਈ ਬੱਚੇ ਪੜ੍ਹਾਈ ਵਿੱਚ ਉਲਝੇ ਰਹਿੰਦੇ ਹਨ। ਉਹਨਾਂ ਕੋਲ ਖੇਡਣ ਲਈ ਬਿਲਕੁਲ ਵਕਤ ਨਹੀਂ ਹੁੰਦਾ। ਇਸ ਦਾ ਉਨ੍ਹਾਂ ਦੀ ਸਿਹਤ 'ਤੇ ਬੜਾ ਮਾੜਾ ਪ੍ਰਭਾਵ ਪੈਂਦਾ ਹੈ। ਬੱਚਿਆਂ ਨੂੰ ਆਪਣੀ ਪੜ੍ਹਾਈ ਦੇ ਨਾਲ-ਨਾਲ ਖੇਡਣ-ਕੁੱਦਣ ਦੀ ਬੜੀ ਜਰੂਰਤ ਹੈ। ਤਾਂ ਹੀ ਬੱਚੇ ਦਾ ਸਰਵਪੱਖੀ ਵਿਕਾਸ ਹੋਵੇਗਾ। ਸਿਰਫ਼ ਸਾਰਾ ਦਿਨ ਪੜ੍ਹਦੇ ਰਹਿਣ ਨਾਲ ਬੱਚਾ ਕਿਤਾਬੀ-ਕੀੜਾ ਬਣਕੇ ਰਹਿ ਜਾਵੇਗਾ ਅਤੇ ਮੋਬਾਇਲ ਫੋਨ 'ਤੇ ਰੁੱਝੇ ਰਹਿਣ ਨਾਲ ਉਸ ਵਿੱਚ ਚਿੜਚਿੜਾਪਣ ਆ ਜਾਵੇਗਾ। ਮਾਪਿਆਂ ਨੂੰ ਆਪਣੇ ਬੱਚਿਆਂ ਵੱਲ ਜ਼ਿਆਦਾ ਧਿਆਨ ਦੇਣ ਦੀ ਜਰੂਰਤ ਹੈ। ਅਧਿਆਪਕ ਵੀ ਬੱਚਿਆਂ ਨੂੰ ਇੱਕਲੇਪਣ ਤੋਂ ਬਾਹਰ ਲਿਆਉਣ ਵਿੱਚ ਉਨ੍ਹਾਂ ਦੇ ਮੱਦਦਗਾਰ ਸਾਬਿਤ ਹੋ ਸਕਦੇ ਹਨ।



**ਨਵਨੀਤ,**
**ਜੁਝਾਰ ਸਿੰਘ ਨਗਰ (ਬਠਿੰਡਾ)**

***

## ਉਮੀਦ

ਜਦੋਂ ਜ਼ਿੰਦਗੀ ਵਿੱਚ ਹੋ ਜਾਵੇ ਹਨੇਰਾ
ਲੱਗੇ ਦੂਰ ਸਵੇਰਾ
ਵਾਰ-ਵਾਰ ਮੁਸ਼ਕਿਲ ਆ ਕੇ ਸਾਨੂੰ ਰੁਆ ਦਿੰਦੀ ਹੈ
ਇੱਕ ਉਮੀਦ ਦੀ ਕਿਰਨ ਮੰਜ਼ਿਲ ਤੱਕ ਪਹੁੰਚਾ ਦਿੰਦੀ ਹੈ
ਕੋਸ਼ਿਸ਼ ਕਰਕੇ ਜਦੋਂ ਅਸੀਂ ਹਾਰ ਰਹੇ ਹੁੰਦੇ ਹਾਂ
ਆਪਣੇ ਸੁਪਨਿਆਂ ਨੂੰ ਮਨ ਵਿੱਚ ਹੀ ਮਾਰ ਰਹੇ ਹੁੰਦੇ ਹਾਂ
ਹੌਲੀ-ਹੌਲੀ ਆਪ ਨੂੰ ਹਾਰਿਆ ਸਵੀਕਾਰ ਰਹੇ ਹੁੰਦੇ ਹਾਂ
ਨਾ ਹਟੋ ਪਿਛਾਂਹ ਇਹ ਗੱਲ ਜਦ ਮਨ
ਵਿੱਚ ਆਉਂਦੀ ਹੈ
ਇੱਕ ਉਮੀਦ ਜਿੱਤਣ ਦੀ ਫਿਰ ਤੋਂ ਲੜਨਾ
ਸਿਖਾਉਂਦੀ ਹੈ



***- ਕਿਰਨਦੀਪ ਕੌਰ***
**ਫਤਿਹਗੜ੍ਹ ਪੰਜਤੂਰ (ਫਿਰੋਜ਼ਪੁਰ)**

***

## ਨਹੀਂ ਜਾਣਾ ਸਕੂਲ



ਨਹੀਂ ਜਾਣਾ ਸਕੂਲ
ਪਰੀਖਿਆ ਹੈ ਅੱਜ
ਨਿੱਕੀ ਜਿਹੀ ਤਾਂ ਹਾਂ

***- ਸਨੋਅ ਸਾਦਗੀ,* ਲਿੰਕ ਰੋਡ, ਮਾਨਸਾ**

**ਵਿਸ਼ੇਸ਼ ਸਹਿਯੋਗ : ਬਾਲ ਲੇਖਕ ਸਤਪਾਲ ਭੀਖੀ**

# ਹਨੇਰੀ ਰਾਤ ਨੂੰ ਮੇਰੇ ਬਲਣ ਤੇ ਵੀ ਸ਼ਿਕਾਇਤ ਹੈ

**ਸਾਡਾ ਆਜ਼ਾਦ**



ਪੜ੍ਹਨ ਲਿਖਣ ਦੇ ਮਾਮਲੇ ਵਿੱਚ ਆਜ਼ਾਦ ਦੀ ਸੀਮਾ ਸੀ। ਉਨ੍ਹਾਂ ਕੋਲ ਕਿਸੇ ਸਕੂਲ ਜਾਂ ਕਾਲਿਜ ਦਾ ਅੰਗਰੇਜ਼ੀ ਸਰਟੀਫਿਕੇਟ ਨਹੀਂ ਸੀ। ਉਨ੍ਹਾਂ ਦੀ ਪੜ੍ਹਾਈ ਹਿੰਦੀ ਅਤੇ ਮਾਮੂਲੀ ਸੰਸਕ੍ਰਿਤ ਤੱਕ ਹੀ ਸੀਮਤ ਸੀ। ਪ੍ਰੰਤੂ ਇਹ ਗੱਲ ਨਹੀਂ ਕਿ ਗਿਆਨ ਤੇ ਬੁੱਧੀ ਦਾ ਠੇਕਾ ਸਿਰਫ਼ ਅੰਗਰੇਜ਼ੀ ਜਾਣਨ ਵਾਲਿਆਂ ਨੂੰ ਹੀ ਮਿਲਿਆ ਹੋਵੇ। ਇਹ ਗੱਲ ਠੀਕ ਹੈ ਕਿ ਉਹਨੀਂ ਦਿਨੀਂ ਸਮਾਜਵਾਦ ਦੇ ਵਿਸ਼ੇ ਉੱਪਰ ਭਾਰਤ ਵਿੱਚ ਚੰਦ ਕੁ ਕਿਤਾਬਾਂ ਹੀ ਮਿਲਦੀਆਂ ਸਨ ਤੇ ਉਹ ਅੰਗਰੇਜ਼ੀ ਵਿੱਚ ਹੀ ਸਨ। ਆਜ਼ਾਦ ਖੁਦ ਪੜ੍ਹ ਕੇ ਉਹਨਾਂ ਕਿਤਾਬਾਂ ਤੋਂ ਫਾਇਦਾ ਨਹੀਂ ਸੀ ਉਠਾ ਸਕਦੇ। ਪ੍ਰੰਤੂ ਇਸ ਦਾ ਇਹ ਮਤਲਬ ਨਹੀਂ ਸੀ ਕਿ ਆਜ਼ਾਦ ਦਾ ਉਸ ਗਿਆਨ ਦੀ ਜਾਣਕਾਰੀ ਨਾਲ ਕੋਈ ਸਬੰਧ ਨਹੀਂ ਸੀ। ਸੱਚ ਤਾਂ ਇਹ ਸੀ ਕਿ ਕੇਂਦਰ ਵਿੱਚ ਸਾਨੂੰ ਪੜ੍ਹਨ ਲਿਖਣ ਲਈ ਜਿੰਨ੍ਹਾਂ ਆਜ਼ਾਦ ਪ੍ਰੇਰਦੇ ਸਨ, ਸ਼ਾਇਦ ਓਨਾ ਹੋਰ ਕੋਈ ਨਹੀਂ ਸੀ ਪ੍ਰੇਰਦਾ। ਉਹ ਖ਼ੁਦ ਹੀ ਕਿਸੇ ਨਾ ਕਿਸੇ ਸਾਥੀ ਨੂੰ ਫੜ੍ਹ ਕੇ ਸਿਧਾਂਤ ਸਬੰਧੀ ਕਿਤਾਬਾਂ ਪੜ੍ਹਵਾਉਂਦੇ ਅਤੇ ਉਸ ਦੇ ਹਿੰਦੀ ਅਰਥ ਕਰਵਾ ਕੇ ਸਮਝਣ ਦੀ ਕੋਸ਼ਿਸ਼ ਕਰਦੇ। ਕਾਰਲ ਮਾਰਕਸ ਦਾ ਕਮਿਊਨਿਸਟ ਮੈਨੀਫੈਸਟੋ ਪਹਿਲੀ ਵਾਰ ਸ਼ੁਰੂ ਤੋਂ ਆਖਰ ਤੱਕ ਮੈਂ ਆਜ਼ਾਦ ਨੂੰ ਸੁਣਾਉਂਦੇ ਸਮੇਂ ਹੀ ਪੜ੍ਹਿਆ ਸੀ। ਭਗਤ ਸਿੰਘ ਤੇ ਸੁਖਦੇਵ ਦੇ ਆਉਣ ਨਾਲ ਸਿਧਾਂਤਕ ਸੁਆਲਾਂ ਤੇ ਅਕਸਰ ਬਹਿਸ ਛਿੜ ਜਾਂਦੀ ਸੀ। ਸਾਡਾ ਆਖ਼ਰੀ ਉਦੇਸ਼ ਕੀ ਹੈ ? ਦੇਸ਼ ਦੀ ਆਜ਼ਾਦੀ ਤੋਂ ਸਾਡਾ ਕੀ ਮਤਲਬ ਹੈ, ਆਉਣ ਵਾਲਾ ਸਮਾਜ ਕਿਸ ਤਰ੍ਹਾਂ ਦਾ ਹੋਏਗਾ। ਜਮਾਤ ਰਹਿਤ ਸਮਾਜ ਤੋਂ ਕੀ ਭਾਵ ਹੈ? ਰਾਜ ਸੱਤਾ ਕੀ ਹੈ, ਕਾਂਗਰਸ ਕਿਸ ਜਮਾਤ ਦੀ ਸੰਸਥਾ ਹੈ, ਰੱਬ ਤੇ ਧਰਮ ਆਦਿ ਦਾ ਜਨਮ ਕਿੱਥੋਂ ਹੋਇਆ ਆਦਿ ਸਵਾਲਾਂ ਤੇ ਬਹਿਸ ਹੁੰਦੀ ਅਤੇ ਆਜ਼ਾਦ ਉਸ ਵਿੱਚ ਖੁੱਲ੍ਹ ਕੇ ਹਿੱਸਾ ਲੈਂਦੇ ਸਨ। ਆਜ਼ਾਦ ਇੱਕ ਜਰਨੈਲ ਵਾਂਗ ਜੀਵਿਆ।ਕ੍ਰਾਂਤੀਕਾਰੀ ਲਹਿਰ ਦੀ ਯੋਗ ਅਗਵਾਈ ਕੀਤੀ।ਉਚੇਰੇ ਆਦਰਸ਼ਾਂ ਲਈ ਜਿਉਣ ਦਾ ਚਿੰਨ੍ਹ ਬਣਿਆ।ਉਸਦਾ ਜੀਵਨ ਸਾਡੇ ਲਈ ਇੱਕ ਪ੍ਰੇਰਨਾ ਸਰੋਤ ਸੀ,ਹੈ ਤੇ ਰਹੇਗਾ ਜਦ ਤੱਕ ਉਹਨਾਂ ਨਾਇਕਾਂ ਦੇ ਸੁਪਨਿਆਂ ਦੀ ਆਜ਼ਾਦੀ ਨਹੀਂ ਆਉਂਦੀ।

## ਭਾਸ਼ਣ ਤੇ ਲਿਖਣ ਕਲਾ ਦਾ ਧਨੀ

ਪ੍ਰਚਾਰ ਦੇ ਦੋ ਮੁੱਖ ਸਾਧਨ ਹਨ : ਭਾਸ਼ਣ ਅਤੇ ਲਿਖਣਾ। ਭਗਤ ਸਿੰਘ ਦੀ ਦੋਵਾਂ ਉੱਪਰ ਬਰਾਬਰ ਦੀ ਮੁਹਾਰਤ ਸੀ। ਆਹਮੋ ਸਾਹਮਣੇ ਦੀ ਗੱਲਬਾਤ ਵਿੱਚ ਨਿਪੁੰਨ ਹੋਣ ਦੇ ਨਾਲ ਨਾਲ ਉਹ ਅੱਛਾ ਲਿਖਾਰੀ ਵੀ ਸੀ।

ਕਲਮ ਦਾ ਧਨੀ ਤਾਂ ਉਹ ਹੈ ਹੀ ਸੀ। ਉਰਦੂ, ਪੰਜਾਬੀ ਤੇ ਅੰਗਰੇਜ਼ੀ ਵਿੱਚ ਉਸਨੂੰ ਬਰਾਬਰ ਦੀ ਮੁਹਾਰਤ ਹਾਸਲ ਸੀ। ਉਹਨਾਂ ਦਿਨਾਂ ਵਿੱਚ ਕਾਮਰੇਡ ਸੋਹਣ ਸਿੰਘ ਜੋਸ਼ ਅੰਮ੍ਰਿਤਸਰ ਤੋਂ ਗੁਰਮੁਖੀ ਤੇ ਉਰਦੂ ਵਿੱਚ ਮਹਾਂਵਾਰੀ ਰਸਾਲਾ ਕਿਰਤੀ ਕੱਢਦੇ ਸਨ। ਭਗਤ ਸਿੰਘ ਉਸ ਵਿੱਚ ਲਗਾਤਾਰ ਲਿਖਦਾ ਸੀ। ਵੱਖੋ ਵੱਖਰੇ ਨਾਵਾਂ ਹੇਠ ਇਨਕਲਾਬੀ ਸ਼ਹੀਦਾਂ ਦੀਆਂ, ਜੋ ਜੀਵਨੀਆਂ ਕਿਰਤੀ ਰਸਾਲੇ ਵਿੱਚ ਛਪੀਆਂ, ਉਹ ਭਗਤ ਸਿੰਘ ਦੀ ਕਲਮ ਦੀ ਹੀ ਦੇਣ ਸਨ। ਅੰਗਰੇਜ਼ੀ ਵਿੱਚ ਲਿਖੇ ਉਸਦੇ ਲੇਖ, ਅਦਾਲਤ ਵਿੱਚ ਦਿੱਤੇ ਬਿਆਨ, ਚਿੱਠੀਆਂ ਤੇ ਪਰਚੇ ਆਦਿ ਉਸਦੀ ਵਿਲੱਖਣ ਸ਼ੈਲੀ ਦਾ ਪ੍ਰਮਾਣ ਹਨ। ਨੌਜਵਾਨ ਭਾਰਤ ਸਭਾ ਦੇ ਐਲਾਨਨਾਮੇ ਦਾ ਅੰਗਰੇਜ਼ੀ ਅਨੁਵਾਦ ਭਗਵਤੀ ਚਰਨ ਨੇ ਭਗਤ ਸਿੰਘ ਨਾਲ ਮਿਲ ਕੇ 1928 ਵਿੱਚ ਤਿਆਰ ਕੀਤਾ। ਭਾਸ਼ਾ, ਸ਼ੈਲੀ ਅਤੇ ਦੇਸ਼ ਦੇ ਉਸ ਸਮੇਂ ਦੇ ਰਾਜਨੀਤਿਕ ਪੱਧਰ ਨੂੰ ਵੇਖਦੇ ਹੋਏ, ਵਿਚਾਰਾਂ ਦੀ ਪ੍ਰਪੱਕਤਾ ਪੱਖੋਂ ਅੱਜ ਵੀ ਇਸਦਾ ਇਤਿਹਾਸਕ ਮਹੱਤਵ ਹੈ। ਅਸੈਂਬਲੀ ਵਿੱਚ ਬੰਬ ਸੁੱਟਣ ਤੋਂ ਬਾਅਦ ਫੜ੍ਹੇ ਜਾਣ ਉਪਰੰਤ ਉਸਨੇ ਅਦਾਲਤ ਵਿੱਚ ਜੋ ਬਿਆਨ ਦਿੱਤਾ ਉਹ ਤਾਂ ਉਸ ਸਮੇਂ ਇੱਕ ਅੰਤਰਰਾਸ਼ਟਰੀ ਪੱਧਰ ਦਾ ਦਸਤਾਵੇਜ਼ ਬਣ ਗਿਆ ਸੀ।



ਉਸਨੂੰ ਲਿਖਣ ਦਾ ਬੇਹੱਦ ਸ਼ੌਕ ਸੀ। ਉਹ ਜਦੋਂ ਵੀ ਕਾਨ੍ਹਪੁਰ ਆਉਂਦਾ ਤਾਂ ਆਪਣੇ ਨਾਲ ਦੋ ਚਾਰ ਕਿਤਾਬਾਂ ਜ਼ਰੂਰ ਲੈ ਕੇ ਆਉਂਦਾ। ਬਾਅਦ ਵਿੱਚ ਫਰਾਰ ਜੀਵਨ ਦੌਰਾਨ ਜਦ ਉਸ ਨਾਲ ਰਹਿਣ ਦਾ ਮੌਕਾ ਮਿਲਿਆ ਤਾਂ ਵੇਖਿਆ ਕਿ ਪਿਸਤੌਲ ਤੇ ਕਿਤਾਬ ਨਾਲ ਉਸਦਾ ਚੌਵੀ ਘੰਟਿਆਂ ਦਾ ਸਾਥ ਸੀ। ਮੈਨੂੰ ਇੱਕ ਵੀ ਅਜਿਹਾ ਮੌਕਾ ਯਾਦ ਨਹੀਂ ਜਦੋਂ ਮੈਂ ਉਸ ਕੋਲ ਕੋਈ ਨਾ ਕੋਈ ਕਿਤਾਬ ਨਾ ਦੇਖੀ ਹੋਵੇ।

*ਸਲਾਮ ਜ਼ਿੰਦਗੀ*

## ਭਗਵਤੀ ਤੇ ਦੁਰਗਾ ਭਾਬੀ

ਸਾਂਡਰਸ ਮਾਰਿਆ ਜਾ ਚੁੱਕਾ ਸੀ। ਕ੍ਰਾਂਤੀਕਾਰੀਆਂ ਨੇ ਭਗਤ ਸਿੰਘ ਨੂੰ ਲਾਹੌਰ ਤੋਂ ਬਾਹਰ ਭੇਜਣ ਦੀ ਵਿਉਂਤ ਬਣਾਈ। ਲਾਹੌਰ ਤੋਂ ਬਾਹਰ ਜਾਣ ਵਾਲੇ ਰਸਤਿਆਂ ਉੱਪਰ ਸਖ਼ਤ ਪਹਿਰਾ ਬਿਠਾ ਦਿੱਤਾ ਗਿਆ ਸੀ। ਸਟੇਸ਼ਨ ਉੱਪਰ ਤਾਂ ਪੁਲਿਸ ਤੇ ਜਾਸੂਸਾਂ ਦਾ ਜਾਲ ਵਿਛਾ ਦਿੱਤਾ ਗਿਆ ਸੀ। ਉਧਰ ਲਾਹੌਰ ਵਿੱਚ ਇਨਕਲਾਬੀਆਂ ਦਾ ਜ਼ਿਆਦਾ ਦਿਨ ਠਹਿਰਨਾ ਵੀ ਖ਼ਤਰੇ ਤੋਂ ਖਾਲੀ ਨਹੀਂ ਸੀ। ਭਗਵਤੀ ਚਰਨ ਉਸ ਵਕਤ ਲਾਹੌਰ ਵਿੱਚ ਨਹੀਂ ਸਨ। ਉਹ ਕਲਕੱਤੇ ਸਨ। ਜਾਣ ਤੋਂ ਪਹਿਲਾਂ ਉਹ ਦੁਰਗਾ



ਭਾਬੀ ਕੋਲ 500 ਰੁਪਏ ਇਹ ਕਹਿ ਕੇ ਛੱਡ ਗਏ ਸਨ ਕਿ ਭਗਤ ਸਿੰਘ ਜਾਂ ਸੁਖਦੇਵ ਵੱਲੋਂ ਕੋਈ ਪੈਸਾ ਲੈਣ ਆਏ ਤਾਂ ਉਸਨੂੰ ਦੇ ਦੇਣਾ। ਸਾਂਡਰਸ ਦੇ ਕਤਲ ਤੋਂ ਬਾਅਦ ਉਹਨਾਂ ਰੁਪਇਆਂ ਨਾਲ ਹੀ ਸਾਥੀਆਂ ਦੇ ਲਾਹੌਰ ਵਿੱਚੋਂ ਨਿਕਲਣ ਦਾ ਬੰਦੋਬਸਤ ਹੋ ਸਕਿਆ ਸੀ। ਇੱਕ ਦੋ ਦਿਨਾਂ ਬਾਅਦ ਸੁਖਦੇਵ ਨੇ ਆ ਕੇ ਭਾਬੀ ਤੋਂ ਪੁੱਛਿਆ, ਕਿਤੇ ਬਾਹਰ ਜਾ ਸਕੋਗੇ ?

"ਕੀ ਕੰਮ ਹੈ? ਕਿੱਥੇ ਜਾਣਾ ਹੈ ?"

"ਇੱਕ ਆਦਮੀ ਨੂੰ ਲਾਹੌਰ ਤੋਂ ਬਾਹਰ ਲੈ ਕੇ ਜਾਣਾ ਹੈ।" ਉਸਦੀ ਮੇਮ ਸਾਹਿਬ ਬਣ ਕੇ ਨਾਲ ਜਾਣਾ ਹੋਵੇਗਾ। ਖ਼ਤਰਾ ਹੈ, ਗੋਲੀ ਵੀ ਚੱਲ ਸਕਦੀ ਹੈ। ਸੁਖਦੇਵ ਨੇ ਸਮਝਾਇਆ। ਭਾਬੀ ਤਿਆਰ ਹੋ ਗਈ। ਉਹਨਾਂ ਨੇ ਭਗਤ ਸਿੰਘ ਨੂੰ ਨਾਲ ਲੈ ਕੇ ਕਲਕੱਤਾ ਜਾਣਾ ਸੀ।

ਲਾਹੌਰ ਤੋਂ ਕਲਕੱਤਾ ਜਾਣ ਵਾਲੀ ਰੇਲ ਗੱਡੀ ਸਵੇਰ 6 ਵਜੇ ਚਲਦੀ ਸੀ। ਭਗਤ ਸਿੰਘ ਨੇ ਸਾਹਬ ਦੀ ਪੌਸ਼ਾਕ ਪਹਿਨੀ, ਸ਼ਚੀ (ਭਗਵਤੀ ਚਰਣ ਦਾ ਤਿੰਨ ਸਾਲਾ ਪੁੱਤਰ) ਨੂੰ ਗੋਦੀ ਵਿੱਚ ਚੁੱਕਿਆ। ਦੁਰਗਾ ਭਾਬੀ ਨੇ ਉਹਨਾਂ ਦੀ ਧਰਮ ਪਤਨੀ ਦਾ ਰੋਲ ਅਦਾ ਕੀਤਾ ਤੇ ਰਾਜਗੁਰੂ ਨੌਕਰ ਬਣਿਆ। ਅੰਗਰੇਜ਼ ਪੁਲਿਸ ਦੀਆਂ ਅੱਖਾਂ ਵਿੱਚ ਘੱਟਾ ਪਾ ਤਿੰਨੇ ਗੱਡੀ ਵਿੱਚ ਜਾ ਬੈਠੇ। ਭਗਤ ਸਿੰਘ ਤੇ ਦੁਰਗਾ ਭਾਬੀ ਪਹਿਲੇ ਦਰਜੇ ਵਿੱਚ ਤੇ ਰਾਜਗੁਰੂ ਨੌਕਰਾਂ ਵਾਲੇ ਡੱਬੇ ਵਿੱਚ। ਰਾਜਗੁਰੂ ਲਖਨਊ ਉੱਤਰ ਗਿਆ। ਦੁਰਗਾ ਭਾਬੀ ਭਗਤ ਸਿੰਘ ਨੂੰ ਨਾਲ ਲੈ ਕੇ ਕਲਕੱਤੇ ਚਲੀ ਗਈ। ਲਖਨਊ ਤੋਂ ਭਗਵਤੀ ਚਰਣ ਨੂੰ ਤਾਰ ਦੇ ਦਿੱਤੀ। "ਭਰਾ ਨਾਲ ਆ ਰਹੀ ਹਾਂ।" ਥੱਲੇ ਨਾਉਂ ਸੀ: ਦੁਰਗਾਵਤੀ।

ਇਹ ਦੁਰਗਾਵਤੀ ਕੌਣ ਹੈ, ਭਗਵਤੀ ਚਰਣ ਦੀ ਸਮਝ ਨਹੀਂ ਆਇਆ। ਫ਼ਿਰ ਵੀ ਉਹ ਸ਼ੀਲਾ ਦੀਦੀ ਨੂੰ ਲੈ ਕੇ ਸਟੇਸ਼ਨ ਤੇ ਪਹੁੰਚ ਗਏ। ਭਗਤ ਸਿੰਘ ਨਾਲ ਸ਼ਚੀ ਤੇ ਦੁਰਗਾ ਭਾਬੀ ਨੂੰ ਵੇਖ ਉਹਨਾਂ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ। ਉੱਥੇ ਹੀ ਭਾਬੀ ਦੀ ਪਿੱਠ ਥਪਥਪਾ ਕੇ ਬੋਲੇ, ਤੈਨੂੰ ਅੱਜ ਸਮਝਿਆ।

ਸ੍ਰੋਤ : ਸ਼ਹੀਦਾਂ ਦੇ ਅੰਗ-ਸੰਗ (ਸ਼ਿਵ ਵਰਮਾ)

## ਨਸ਼ਤਰਾਂ

ਧੀ ਆਪਣੇ ਪਰਾਂ ਸਿੱਖੇ ਉੱਡਣਾ,
ਸੁਪਨਿਆਂ ਦੀ ਜੀਵੇ ਜ਼ਿੰਦਗੀ ।

***

ਹੱਕ ਧੀਆਂ ਨੂੰ ਬਰਾਬਰ ਦੇਈਏ,
ਜ਼ਿੰਦਗੀ ਦਾ ਸਾਥ ਚੁਣ ਲਏ ।

***

ਨਵੇਂ ਯੁੱਗ ਦੀਆਂ ਧੀਆਂ ਪੜ੍ਹ ਲਿਖ ਕੇ
ਅੰਬਰਾਂ ਤੇ ਲਾਉਣ 'ਡਾਰੀਆਂ।

***

ਜਿੱਥੇ ਡਾਂਗਾਂ ਨਾਲ ਝੰਬੀ ਦੀ ਜੁਆਨੀ,
ਥੁੱਕੋ ਐਸੇ ਲੋਕਰਾਜ 'ਤੇ।

***

ਹੁਣ ਹਾਕਮਾਂ ਦੇ ਹੱਥ ਡਾਂਗਾਂ ਗੋਲੀਆਂ,
ਦੇਸ ਦੀ ਜਵਾਨੀ ਜਾਗ ਪਈ ।

***

ਧੀਆਂ– ਪੁੱਤ ਪ੍ਰਦੇਸੀ ਹੋਏ,
ਵਧਾਈਆਂ ਵਾਲੇ ਦਿਲ ਚੀਰਦੇ।



ਜਗਸੀਰ ਜੀਦਾ

# ਵਿਗਿਆਨ ਅਤੇ ਮਨੁੱਖੀ ਸਿਹਤ



**ਰਾਜਪਾਲ ਸਿੰਘ**

ਜਿਨ੍ਹਾਂ ਪਾਠਕਾਂ ਦੀ ਉਮਰ 50 ਸਾਲ ਤੋਂ ਵੱਧ ਹੈ ਉਨ੍ਹਾਂ ਨੇ ਅਜਿਹੇ ਵਿਅਕਤੀ ਜਰੂਰ ਦੇਖੇ ਹੋਣਗੇ ਜਿਨ੍ਹਾਂ ਦੇ ਚਿਹਰੇ ਦਾਗਾਂ ਨਾਲ ਬਦਸੂਰਤ ਹੋਏ ਹੁੰਦੇ ਸਨ। ਇਹ ਇੱਕ ਵਿਸ਼ਾਣੂਆਂ ਰਾਹੀਂ ਹੋਣ ਵਾਲੀ ਬਿਮਾਰੀ ਚੇਚਕ (Smallpox) ਕਾਰਣ ਹੁੰਦਾ ਸੀ ਜਿਸ ਨੂੰ ਗਿਆਨ ਦੀ ਘਾਟ ਕਾਰਣ ਦੇਵੀ ਮਾਤਾ ਦੀ ਕਰੋਪੀ ਸਮਝਿਆ ਜਾਂਦਾ ਸੀ ਅਤੇ ਇਸੇ ਕਰਕੇ ਇਸ ਬਿਮਾਰੀ ਦੇ ਮਰੀਜ਼ ਬਾਰੇ ਵੀ ਕਿਹਾ ਜਾਂਦਾ ਸੀ ਕਿ ਉਸ ਨੂੰ ਮਾਤਾ ਨਿਕਲੀ ਹੈ। ਇਸ ਬਿਮਾਰੀ ਦਾ ਸ਼ਿਕਾਰ ਹੋਣ ਵਾਲਿਆਂ ਵਿੱਚੋਂ ਲਗਭਗ ਇੱਕ ਤਿਹਾਈ ਮਰੀਜ਼ ਮੌਤ ਦੇ ਮੂੰਹ ਵਿੱਚ ਜਾ ਪੈਂਦੇ ਸਨ ਅਤੇ ਜੋ ਬਚ ਜਾਂਦੇ ਉਹ ਸਾਰੀ ਉਮਰ ਬਦਸੂਰਤ ਹੋਏ ਚਿਹਰੇ ਦਾ ਮਾਨਸਿਕ ਸੰਤਾਪ ਭੋਗਦੇ। ਇਸ ਤੋਂ ਇਲਾਵਾ ਉਨ੍ਹਾਂ ਵਿੱਚੋਂ ਕਈਆਂ ਦੀ ਇੱਕ ਜਾਂ ਦੋਹਵੇਂ ਅੱਖਾਂ ਵੀ ਨੁਕਸਾਨੀਆਂ ਜਾਂਦੀਆਂ ਸਨ। ਮਹਾਰਾਜਾ ਰਣਜੀਤ ਸਿੰਘ ਦੀ ਇੱਕ ਅੱਖ ਵੀ ਇਸੇ ਬਿਮਾਰੀ ਨਾਲ ਗਈ ਸੀ। ਅੱਜ ਅਜਿਹਾ ਨਹੀਂ ਹੁੰਦਾ ਕਿਉਂਕਿ ਵਿਗਿਆਨੀ ਐਡਵਰਡ ਜੈਨਰ ਨੇ 1796 ਵਿੱਚ ਚੇਚਕ ਤੋਂ ਬਚਾਓ ਲਈ ਟੀਕਾ ਤਿਆਰ ਕਰ ਲਿਆ ਜੋ ਬਚਪਨ ਵਿੱਚ ਹੀ ਲਗਾ ਦਿੱਤਾ ਜਾਂਦਾ ਸੀ। ਇਸ ਖੋਜ ਦੇ ਸਿੱਟੇ ਵਜੋਂ 1980 ਤੱਕ ਵਿਗਿਆਨ ਨੇ ਸੰਸਾਰ ਭਰ ਵਿੱਚੋਂ ਇਸ ਬਿਮਾਰੀ ਦਾ ਖਾਤਮਾ ਕਰ ਦਿੱਤਾ ਅਤੇ ਕਰੋੜਾਂ ਲੋਕ ਇਸ ਦਾ ਦੁੱਖ ਭੋਗਣ ਤੋਂ ਬਚ ਗਏ।

ਅੱਜ ਤੋਂ ਕੁੱਝ ਦਹਾਕੇ ਪਹਿਲਾਂ ਜੇ ਹਲਕਿਆ ਕੁੱਤਾ ਕਿਸੇ ਨੂੰ ਵੱਢ ਲੈਂਦਾ ਸੀ ਤਾਂ ਉਸ ਦਾ ਮਰਨਾ ਤੈਅ ਹੁੰਦਾ ਸੀ ਅਤੇ ਇਹ ਮੌਤ ਬਹੁਤ ਹੀ ਭਿਆਨਕ ਹੁੰਦੀ ਸੀ। ਹਲਕਾਅ (Rabies) ਦੇ ਵਿਸ਼ਾਣੂ ਜਦ ਦਿਮਾਗ ਵਿੱਚ ਪਹੁੰਚ ਜਾਂਦੇ ਸਨ ਉਸ ਦਾ ਕੋਈ ਇਲਾਜ ਨਹੀਂ ਹੋ ਸਕਦਾ ਸੀ। ਪਰਿਵਾਰ ਦੇ ਮੈਂਬਰਾਂ ਲਈ ਆਪਣੇ ਇੱਕ ਜੀਅ ਦਾ ਆਪਣੀਆਂ ਅੱਖਾਂ ਸਾਹਮਣੇ ਇਉਂ ਤੜਪ-ਤੜਪ ਕੇ ਮਰਦੇ ਦੇਖਣਾ ਕਿੰਨਾ ਦੁਖਦਾਈ ਹੋਵੇਗਾ? ਅੰਦਾਜ਼ਾ ਹੀ ਲਗਾਇਆ ਜਾ ਸਕਦਾ ਹੈ। ਪਰ ਅੱਜ ਹਲਕੇ ਕੁੱਤੇ ਦੇ ਵੱਢਣ ਨਾਲ ਅਜਿਹਾ ਦੁਖਦਾਈ ਅੰਤ ਨਹੀਂ ਹੁੰਦਾ ਜਿਸ ਦਾ ਸਿਹਰਾ ਮਹਾਨ ਵਿਗਿਆਨੀ ਲੂਈਸ ਪਾਸਚਰ ਦੀ ਖੋਜ ਨੂੰ ਜਾਂਦਾ ਹੈ। ਕਈ ਸਾਲ ਪਹਿਲਾਂ ਇਸ ਦੇ ਇਲਾਜ ਲਈ ਪੇਟ ਵਿੱਚ ਧੁੰਨੀ ਦੁਆਲੇ 14 ਟੀਕੇ ਲਗਦੇ ਸਨ, ਜੋ ਕਾਫੀ ਪੀੜਾਦਾਇਕ ਹੁੰਦੇ ਸਨ। ਫਿਰ ਇਨ੍ਹਾਂ ਦੀ ਗਿਣਤੀ ਘਟ

ਅਫਗਾਨਿਸਤਾਨ ਅਤੇ ਪਾਕਿਸਤਾਨ ਪੋਲੀਓ ਕੇਸਾਂ ਵਾਲੇ ਆਖਰੀ ਖੇਤਰ ਰਹਿ ਗਏ ਹਨ। ਦੋਹਾਂ ਵਿੱਚ ਹੀ ਗੜਬੜ ਵਾਲੀਆਂ ਘਰੇਲੂ ਹਾਲਤਾਂ ਕਾਰਣ 100% ਬੱਚਿਆਂ ਨੂੰ ਪੋਲੀਓ ਬੂੰਦਾਂ ਨਹੀਂ ਪਿਆਈਆਂ ਜਾ ਸਕੀਆਂ। ਫਿਰ ਵੀ ਅਫਗਾਨਿਸਤਾਨ ਵਿੱਚ ਲੜ ਰਹੀਆਂ ਹਥਿਆਰਬੰਦ ਜਥੇਬੰਦੀਆਂ ਪੋਲੀਓ ਬੂੰਦਾਂ ਪਿਆਉਣ ਦਾ ਵਿਰੋਧ ਨਹੀਂ ਕਰਦੀਆਂ ਜਿਸ ਕਰਕੇ ਪਿਛਲੇ ਸਾਲਾਂ ਵਿੱਚ ਉੱਥੇ ਪੋਲੀਓ ਕੇਸਾਂ ਦੀ ਗਿਣਤੀ ਕਾਫੀ ਘਟੀ ਹੈ। 2015 ਵਿੱਚ 19, 2016 ਵਿੱਚ 13 ਅਤੇ 2017 ਵਿੱਚ 14 ਕੇਸ ਰਿਪੋਰਟ ਹੋਏ।

ਪਰ ਪਾਕਿਸਤਾਨ ਵਿੱਚ ਤਾਲਿਬਾਨ ਦੇ ਨਾਮ ਹੇਠ ਕੰਮ ਕਰਦੇ ਧਾਰਮਿਕ ਦਹਿਸ਼ਤਗਰਦਾਂ ਵੱਲੋਂ ਇਸਦਾ ਜ਼ਬਰਦਸਤ ਵਿਰੋਧ ਕੀਤਾ ਜਾਂਦਾ ਹੈ। ਅਫਵਾਹਾਂ ਫੈਲੀਆਂ ਜਾਂਦੀਆਂ ਹਨ ਕਿ ਇਹ ਪੱਛਮੀ ਦੇਸ਼ਾਂ ਵੱਲੋਂ ਪਾਕਿਸਤਾਨੀ ਬੱਚਿਆਂ ਨੂੰ ਨਪੁੰਸਕ ਬਣਾਉਣ ਦੀ ਸਾਜਿਸ਼ ਹੈ। 2013-14 ਵਿੱਚ ਪੋਲੀਓ ਵੈਕਸ਼ੀਨ ਦੇਣ ਵਾਲੇ 66 ਕਾਰਕੁੰਨ ਇਨ੍ਹਾਂ ਅੱਤਵਾਦੀਆਂ ਨੇ ਮਾਰ ਦਿੱਤੇ। ਸਿੱਟੇ ਵਜੋਂ 2015 ਵਿੱਚ ਪੋਲੀਓ ਦੇ 53 ਕੇਸ ਰਿਪੋਰਟ ਹੋਏ ਜੋ ਦੁਨੀਆ ਵਿੱਚ ਸਭ ਤੋਂ ਵੱਧ ਸਨ। ਇਸ ਉਪਰੰਤ ਤਾਲਿਬਾਨ ਦੇ ਕਮਜ਼ੋਰ ਹੋਣ ਅਤੇ ਪਾਕਿਸਤਾਨ ਸਰਕਾਰ ਵੱਲੋਂ ਇਸ ਮਾਮਲੇ ਵਿੱਚ ਸਖ਼ਤੀ ਕਰਨ ਨਾਲ ਕੁੱਝ ਫਰਕ ਪਿਆ ਅਤੇ 2018 ਵਿੱਚ ਪੋਲੀਓ ਕੇਸਾਂ ਦੀ ਗਿਣਤੀ ਘਟ ਕੇ 12 ਰਹਿ ਗਈ। ਪਰ ਜਿੰਨਾ ਚਿਰ ਦੁਨੀਆ ਵਿੱਚ ਕਿਤੇ ਵੀ ਪੋਲੀਓ ਦਾ ਮਰੀਜ਼ ਹੈ ਓਨਾ ਚਿਰ ਪੋਲੀਓ ਦੀਆਂ ਬੂੰਦਾਂ ਪਿਆਉਣੀਆਂ ਮਜ਼ਬੂਰੀ ਹੈ, ਖਾਸ ਕਰਕੇ ਨਾਲ ਲਗਦੇ ਦੇਸ਼ਾਂ ਵਿੱਚ। ਭਾਰਤ ਵਿੱਚ ਵੀ ਇਸੇ ਮਜ਼ਬੂਰੀ ਕਾਰਣ ਪੋਲੀਓ ਬੂੰਦਾਂ ਪਿਆਉਣੀਆਂ ਜਾਰੀ ਰੱਖਣੀਆਂ ਪੈ ਰਹੀਆਂ ਹਨ। ਚੀਨ ਸੰਨ 2000 ਵਿੱਚ ਹੀ ਪੋਲੀਓ ਰਹਿਤ ਹੋ ਗਿਆ ਸੀ ਪਰ 2011 ਵਿੱਚ ਫਿਰ ਪੋਲੀਓ ਕੇਸ ਹੋ ਗਏ ਜਿਨ੍ਹਾਂ ਬਾਰੇ ਪੜਤਾਲ ਉਪਰੰਤ ਪਤਾ ਚੱਲਿਆ ਕਿ ਵਿਸ਼ਾਣੂ ਪਾਕਿਸਤਾਨ 'ਚੋਂ ਆਇਆ ਸੀ। ਇਸ ਤਰ੍ਹਾਂ ਦੁਨੀਆ ਦੇ ਇੱਕ ਹਿੱਸੇ ਵਿੱਚ ਵਿਗਿਆਨਕ ਪਹੁੰਚ ਨਾ ਅਪਨਾਉਣ ਦਾ ਨੁਕਸਾਨ ਬਹੁਤ ਦੂਰ-ਦੂਰ ਤੱਕ ਹੁੰਦਾ ਹੈ।

ਕੇ 6 ਹੋਈ ਅਤੇ ਹੁਣ ਹੋਰ ਵਿਗਿਆਨਕ ਤਰੱਕੀ ਸਦਕਾ ਸਾਧਾਰਣ ਢੰਗ ਨਾਲ ਹੀ 3-4 ਟੀਕੇ ਲਗਦੇ ਹਨ।

ਇਸੇ ਤਰ੍ਹਾਂ ਪੋਲੀਓ ਨਾਲ ਲੱਤਾਂ ਮਾਰੀਆਂ ਜਾਣ ਵਾਲੇ ਅਨੇਕਾਂ ਇਨਸਾਨ ਅਸੀਂ ਅੱਜ ਵੀ ਖਰੌੜੀਆਂ, ਵੀਲ੍ਹ-ਚੇਅਰਾਂ ਜਾਂ ਹੱਥ ਰਿਕਸ਼ਿਆਂ ਨਾਲ ਚਲਦੇ ਦੇਖ ਸਕਦੇ ਹਾਂ। ਕੁੱਝ ਸਾਲ ਪਹਿਲਾਂ ਸਕੂਲਾਂ ਵਿੱਚ ਹਰ ਸ੍ਰੇਣੀ ਵਿੱਚ ਇੱਕ ਜਾਂ ਦੋ ਬੱਚੇ ਅਜਿਹਾ ਦੁੱਖ ਭੋਗਦੇ ਮਿਲ ਜਾਂਦੇ ਸਨ ਪਰ ਹੁਣ ਅਜਿਹਾ ਦ੍ਰਿਸ਼ ਬਹੁਤ ਘੱਟ ਵੇਖਣ ਨੂੰ ਮਿਲਦਾ ਹੈ ਅਤੇ ਜੇ ਕੋਈ ਬੱਚਾ ਅਜਿਹਾ ਦੁੱਖ ਭੋਗ ਰਿਹਾ ਹੁੰਦਾ ਹੈ ਤਾਂ ਉਸ ਦਾ ਕਾਰਣ ਕੋਈ ਹੋਰ ਬਿਮਾਰੀ ਜਾਂ ਹਾਦਸਾ ਜਾਂ ਕੋਈ ਅਣਗਹਿਲੀ ਹੁੰਦੀ ਹੈ। ਇਹ ਵੀ ਵਿਗਿਆਨ ਦੀ ਹੀ ਦੇਣ ਹੈ ਕਿ ਇਸ ਬਿਮਾਰੀ ਉੱਤੇ ਵੀ ਮਨੁੱਖ ਨੇ ਜੌਹਨ ਸਾਕ ਰਾਹੀਂ ਤਿਆਰ ਕੀਤੀ ਗਈ ਪੋਲੀਓ ਵੈਕਸੀਨ ਰਾਹੀਂ ਕਾਬੂ ਪਾ ਲਿਆ ਹੈ।

ਇਨ੍ਹਾਂ ਤੋਂ ਬਿਨ੍ਹਾਂ ਹੋਰ ਵੀ ਬਹੁਤ ਸਾਰੀਆਂ ਬਿਮਾਰੀਆਂ ਹਨ ਜਿਨ੍ਹਾਂ ਨੂੰ ਵਿਗਿਆਨ ਦੀ ਸਹਾਇਤਾ ਨਾਲ ਕੰਟਰੋਲ ਕੀਤਾ ਗਿਆ, ਉਨ੍ਹਾਂ ਬਿਮਾਰੀਆਂ ਕਾਰਣ ਸਰੀਰ ਨੂੰ ਹੋਣ ਵਾਲੀ ਤਕਲੀਫ਼ ਨੂੰ ਘੱਟ ਕੀਤਾ ਗਿਆ ਹੈ। ਪਲੇਗ ਨਾਲ ਲੱਖਾਂ ਲੋਕ ਮਰ ਜਾਂਦੇ ਸਨ ਪਰ ਹੁਣ ਇਸ ਨੂੰ ਤੁਰੰਤ ਕਾਬੂ ਕਰ ਲਿਆ ਜਾਂਦਾ ਹੈ। ਇਤਿਹਾਸ ਪੜ੍ਹਦਿਆਂ ਪਤਾ ਲਗਦਾ ਹੈ ਕਿ ਤਪਦਿਕ ਨਾਲ ਅਨੇਕਾਂ ਪ੍ਰਤਿਭਾਸ਼ਾਲੀ ਵਿਅਕਤੀ ਭਰ ਜਵਾਨੀ ਵਿੱਚ ਹੀ ਚਲੇ ਗਏ, ਇਹ ਬਿਮਾਰੀ ਵੀ ਹੁਣ ਲਾਇਲਾਜ ਨਹੀਂ ਰਹੀ।

ਮੱਧ ਯੁੱਗ ਵਿੱਚ ਜਦ ਕਿਸੇ ਦਾ ਆਪ੍ਰੇਸ਼ਨ ਕਰਨਾ ਪੈ ਜਾਂਦਾ ਤਾਂ ਚਾਰ ਆਦਮੀ ਉਸ ਦੀਆਂ ਲੱਤਾਂ-ਬਾਹਾਂ ਫੜ ਕੇ ਰਖਦੇ ਅਤੇ ਫਿਰ ਦਰਦ ਨਾਲ ਚੀਕਾਂ ਮਾਰਦੇ ਉਸ ਸ਼ਖਸ ਦੀ ਚੀਰ-ਫਾੜ ਕੀਤੀ ਜਾਂਦੀ ਅਤੇ ਐਨਾ ਕਸ਼ਟ ਸਹਿਣ ਤੋਂ ਬਾਅਦ ਵੀ ਉਸ ਦੇ ਬਚਣ ਦੀ ਸੰਭਾਵਨਾ ਘੱਟ ਹੀ ਹੁੰਦੀ ਸੀ ਕਿਉਂਕਿ ਚੀਰ-ਫਾੜ ਕਰਨ ਵਾਲੇ ਸੰਦ ਰੋਗਾਣੂ ਰਹਿਤ ਨਾ ਕੀਤੇ ਹੋਣ ਕਾਰਣ ਜ਼ਖ਼ਮ ਵਿੱਚ ਇਨਫੈਕਸ਼ਨ ਫੈਲ ਜਾਂਦੀ ਸੀ। ਇਹ ਤਾਂ ਕਲੋਰੋਫਾਰਮ ਦੇ ਆਵਿਸ਼ਕਾਰ ਬਾਅਦ ਹੀ ਸੰਭਵ ਹੋਇਆ ਕਿ ਆਦਮੀ ਨੂੰ ਬੇਹੋਸ਼ ਕਰਕੇ ਉਸ ਦੀ ਚੀਰ-ਫਾੜ ਕੀਤੀ ਜਾ ਸਕੇ ਅਤੇ ਹੁਣ ਤਾਂ ਨਵੀਆਂ ਖੋਜਾਂ ਸਦਕਾ ਆਦਮੀ ਨੂੰ ਬੇਹੋਸ਼ ਕਰਨ ਦੀ ਵੀ ਲੋੜ ਨਹੀਂ ਪੈਂਦੀ ਬਲਕਿ ਸਰੀਰ ਦੇ ਸਬੰਧਿਤ ਹਿੱਸੇ ਨੂੰ ਹੀ ਸੁੰਨ ਕਰ ਲਿਆ ਜਾਂਦਾ ਹੈ। ਇਸੇ ਤਰ੍ਹਾਂ ਟੁੱਟੀ ਹੱਡੀ ਨੂੰ ਜੋੜਨ ਵਾਲਾ ਕੰਮ ਵੀ ਬਹੁਤ ਪੀੜਾਦਾਇਕ ਹੁੰਦਾ ਸੀ ਅਤੇ ਐਕਸਰੇ ਦੀ ਸਹੂਲਤ ਨਾ ਹੋਣ ਕਰਕੇ ਹੱਡੀ ਸਹੀ ਥਾਂ 'ਤੇ ਜੁੜਦੀ ਵੀ ਨਹੀਂ ਸੀ।


ਲੂਈਸ ਪਾਸਚਰ


ਜੌਹਨ ਸਾਕ

ਬਿਮਾਰੀਆਂ ਅਤੇ ਸਰੀਰਕ ਕਸ਼ਟਾਂ ਤੋਂ ਨਿਜ਼ਾਤ ਦਿਵਾਉਣ ਵਿੱਚ ਵਿਗਿਆਨ ਦਾ ਕੀ-ਕੀ ਯੋਗਦਾਨ ਹੈ ਇਸ ਬਾਰੇ ਹਜ਼ਾਰਾਂ ਸਫ਼ੇ ਭਰੇ ਜਾ ਸਕਦੇ ਹਨ, ਪਰ ਫਿਰ ਵੀ ਇਸ ਯੋਗਦਾਨ ਦਾ ਜ਼ਿਕਰ ਅਧੂਰਾ ਰਹੇਗਾ।

ਇਸ ਲੇਖ ਦਾ ਮਕਸਦ ਵੀ ਮਨੁੱਖੀ ਸਿਹਤ ਅਤੇ ਬਿਮਾਰੀਆਂ ਦੇ ਇਲਾਜ ਵਿੱਚ ਵਿਗਿਆਨ ਦੇ ਯੋਗਦਾਨ ਦੀ ਸੂਚੀ ਦੇਣਾ ਨਹੀਂ ਹੈ, ਸਗੋਂ ਇਸ ਸਬੰਧ ਵਿੱਚ ਪਾਈਆਂ ਜਾਣ ਵਾਲੀਆਂ ਕੁੱਝ ਗਲਤ ਧਾਰਨਾਵਾਂ ਦਾ ਖੰਡਨ ਕਰਨਾ ਅਤੇ ਮਨੁੱਖ ਜਾਤੀ ਨੂੰ ਸਿਹਤ ਵਿਗਿਆਨ ਦੀਆਂ ਪ੍ਰਾਪਤੀਆਂ ਦਾ ਪੂਰਾ ਫਾਇਦਾ ਨਾ ਹੋ ਸਕਣ ਦੇ ਕਾਰਣਾਂ ਦੇ ਵਿਸ਼ਲੇਸ਼ਣ ਕਰਨਾ ਹੈ ਕਿਉਂਕਿ ਵਿਗਿਆਨ ਦੀਆਂ ਪ੍ਰਾਪਤੀਆਂ ਦੇ ਲਾਭ ਸਮੁੱਚੀ ਮਨੁੱਖ ਜਾਤੀ ਤੱਕ ਨਾ ਪਹੁੰਚਣ ਕਾਰਣ ਅੱਜ-ਕੱਲ੍ਹ ਵਿਗਿਆਨ ਦੇ ਯੋਗਦਾਨ ਉੱਤੇ ਹੀ ਕਿੰਤੂ ਕੀਤੇ ਜਾ ਰਹੇ ਹਨ।

ਮਿਸ਼ਾਲ ਵਜੋਂ ਇਹ ਆਮ ਕਿਹਾ ਜਾਂਦਾ ਹੈ ਕਿ ਪੁਰਾਣੇ ਸਮਿਆਂ ਵਿੱਚ ਬਜ਼ੁਰਗ ਬਹੁਤ ਲੰਮੀ ਉਮਰ ਭੋਗਦੇ ਸਨ ਹੁਣ ਤਾਂ ਕਿਹੜੀਆਂ ਉਮਰਾਂ ਰਹਿ ਗਈਆਂ ਹਨ - ਪਹਿਲਾਂ ਤਾਂ ਇਸ ਧਾਰਨਾ ਨੂੰ ਤੱਥਾਂ ਉੱਤੇ ਪਰਖਿਆ ਜਾਵੇ ਕਿਉਂਕਿ ਭਾਰਤ ਵਿੱਚ ਮਨੁੱਖ ਵੱਲੋਂ ਭੋਗੀ ਜਾਂਦੀ ਔਸਤ ਉਮਰ ਬਾਰੇ ਸਾਡੇ ਕੋਲ ਪਿਛਲੇ ਸੌ ਸਾਲ ਦੇ ਤਾਂ ਬਾਕਾਇਦਾ ਅੰਕੜੇ ਹਨ, ਜੋ ਇਸ ਪ੍ਰਕਾਰ ਹਨ :

| ਸਾਲ | ਔਸਤ ਉਮਰ |
|---|---|
| 1901-1930 | 25 ਸਾਲ |
| 1930-1950 | 30 ਸਾਲ |
| 1960 | 32 ਸਾਲ |
| 1970 | 45 ਸਾਲ |
| 1980 | 55 ਸਾਲ |
| 1990 | 60 ਸਾਲ |
| 2001 | 63.5 ਸਾਲ |
| 2018 | 68.8 ਸਾਲ |

(2018 ਵਿੱਚ ਪੰਜਾਬੀਆਂ ਦੀ ਔਸਤ ਉਮਰ 71.6 ਸਾਲ ਹੈ ਜੋ ਬਾਕੀ ਭਾਰਤ ਦੀ ਔਸਤ ਉਮਰ ਨਾਲੋਂ ਥੋੜ੍ਹੀ ਜਿਹੀ ਵੱਧ ਹੈ।)

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਅਜਿਹਾ ਪ੍ਰਭਾਵ ਕਿਉਂ ਬਣਿਆ ਕਿ ਪਹਿਲਾਂ ਲੋਕ ਬਹੁਤ ਲੰਮੀ ਉਮਰ ਭੋਗਦੇ ਸਨ ਅਤੇ ਉਹ ਬਿਮਾਰ-ਸ਼ੁਮਾਰ ਵੀ ਘੱਟ ਹੀ ਹੁੰਦੇ ਸਨ। ਅਸਲ

ਵਿੱਚ ਪਹਿਲੇ ਸਮਿਆਂ ਵਿੱਚ ਜਨਮ ਅਤੇ ਉਮਰ ਦਾ ਕੋਈ ਹਿਸਾਬ-ਕਿਤਾਬ ਹੀ ਨਹੀਂ ਰੱਖਿਆ ਜਾਂਦਾ ਸੀ। ਬਹੁਤੇ ਬੰਦਿਆਂ ਦੇ ਪੰਜਾਹ ਕੁ ਸਾਲ ਦੀ ਉਮਰ ਤੱਕ ਪਹੁੰਚਦਿਆਂ ਵਾਲ ਚਿੱਟੇ ਹੋ ਜਾਂਦੇ ਸਨ, ਨਿਗ੍ਹਾ ਘਟ ਜਾਂਦੀ ਸੀ ਅਤੇ ਦੰਦ ਝੜਨੇ ਸ਼ੁਰੂ ਹੋ ਜਾਂਦੇ ਸਨ, ਯਾਨੀ ਉਹ ਦਿੱਖ ਪੱਖੋਂ ਕਾਫੀ ਉਮਰ ਵਾਲਾ ਲੱਗਣ ਲੱਗ ਪੈਂਦਾ ਸੀ। ਜੇ ਉਹ ਹੋਰ 20-30 ਸਾਲ ਜਿਉਂਦਾ ਰਹਿੰਦਾ ਸੀ ਤਾਂ ਅਗਲੀ ਪੀੜ੍ਹੀ ਨੂੰ ਇਉਂ ਲਗਦਾ ਸੀ ਕਿ ਇਸ ਨੂੰ ਤਾਂ ਅਸੀਂ ਐਨੇ ਸਾਲਾਂ ਤੋਂ ਬਜ਼ੁਰਗ ਅਵਸਥਾ ਵਿੱਚ ਹੀ ਵੇਖਦੇ ਆ ਰਹੇ ਹਾਂ, ਇਸਦੀ ਉਮਰ ਜਰੂਰ ਹੀ ਬਹੁਤ ਵੱਡੀ ਹੋਵੇਗੀ। ਇਸ ਤੋਂ ਇਲਾਵਾ ਵਿਆਹ ਵੀ ਛੋਟੀ ਉਮਰ ਵਿੱਚ ਹੋ ਜਾਂਦੇ ਸਨ ਜਿਸ ਕਰਕੇ 70 ਸਾਲ ਦੀ ਉਮਰ ਤੱਕ ਜਿਉਣ ਵਾਲਾ ਵੀ ਆਪਣੀ ਚੌਥੀ ਪੀੜ੍ਹੀ ਤੱਕ ਦੇਖ ਜਾਂਦਾ ਸੀ। ਇਸ ਕਰਕੇ ਵੀ ਪੁਰਾਣੇ ਬੰਦਿਆਂ ਦੀ ਉਮਰ ਬਾਰੇ ਅੰਦਾਜ਼ਾ ਬਹੁਤ ਵਧਾ-ਚੜ੍ਹਾ ਕੇ ਲੱਗ ਜਾਂਦਾ ਸੀ। ਕੁੱਝ ਕੁ ਰਾਜਿਆਂ-ਮਹਾਰਾਜਿਆਂ ਦੀ ਉਮਰ ਦਾ ਸਹੀ ਰਿਕਾਰਡ ਮਿਲਦਾ ਹੈ, ਉਸ ਤੋਂ ਇਸ ਤੱਥ ਦੀ ਪੁਸ਼ਟੀ ਕੀਤੀ ਜਾ ਸਕਦੀ ਹੈ ਕਿ ਉਨ੍ਹਾਂ ਨੇ ਕੋਈ ਲੰਮੀਆਂ ਉਮਰਾਂ ਨਹੀਂ ਭੋਗੀਆਂ ਸਨ। ਉਦਾਹਰਣ ਵਜੋਂ ਮਹਾਰਾਜਾ ਰਣਜੀਤ ਸਿੰਘ ਦੀ ਉਮਰ 58 ਸਾਲ, ਉਸਦੇ ਵੱਡੇ ਬੇਟੇ ਰਾਜਾ ਖੜਕ ਸਿੰਘ ਦੀ 39 ਸਾਲ, ਛੋਟੇ ਬੇਟੇ ਦਲੀਪ ਸਿੰਘ ਦੀ 55 ਸਾਲ ਅਤੇ ਮਹਾਰਾਣੀ ਜਿੰਦਾਂ ਦੀ 45 ਸਾਲ ਦੀ ਉਮਰ ਵਿੱਚ ਮੌਤ ਹੋ ਗਈ। ਇਸਦਾ ਮੁੱਖ ਕਾਰਣ ਇਹੀ ਸੀ ਕਿ ਉਸ ਸਮੇਂ ਡਾਕਟਰੀ ਵਿਗਿਆਨ ਐਨਾ ਵਿਕਸਿਤ ਨਹੀਂ ਸੀ ਕਿ ਸਰੀਰਕ ਵਿਗਾੜਾਂ ਉੱਤੇ ਕਾਬੂ ਪਾਇਆ ਜਾ ਸਕੇ।

ਦੂਸਰੀ ਗੱਲ ਕਾਫੀ ਹੱਦ ਤੀਕ ਦਰੁਸਤ ਹੈ ਕਿ ਪੁਰਾਣੇ ਲੋਕ ਘੱਟ ਬਿਮਾਰ ਹੁੰਦੇ ਸਨ ਅਤੇ ਵਿਗਿਆਨਕ ਤਰੱਕੀ ਦੇ ਬਾਵਜੂਦ ਅੱਜ-ਕੱਲ੍ਹ ਲੋਕ ਬਿਮਾਰੀਆਂ ਦਾ ਸ਼ਿਕਾਰ ਵੱਧ ਹੁੰਦੇ ਹਨ। ਪਰ ਇਸ ਦੇ ਪਿੱਛੇ ਅਸਲ ਕਾਰਣਾਂ ਨੂੰ ਜਾਣਨਾ ਜ਼ਰੂਰੀ ਹੈ। ਇਸ ਪਿੱਛੇ ਇੱਕ ਵੱਡਾ ਕਾਰਣ ਇਹ ਹੈ ਕਿ ਜੀਨਜ਼ (Genes) ਵਿੱਚ ਵਖਰੇਵਿਆਂ ਕਾਰਣ ਵੱਖ-ਵੱਖ ਮਨੁੱਖਾਂ ਵਿੱਚ ਬਿਮਾਰੀਆਂ ਦਾ ਟਾਕਰਾ ਕਰ ਸਕਣ ਦੀ ਯੋਗਤਾ ਵੱਖ-ਵੱਖ ਹੁੰਦੀ ਹੈ। ਪਹਿਲੇ ਸਮਿਆਂ ਵਿੱਚ ਜੋ ਬਿਮਾਰੀਆਂ ਦਾ ਟਾਕਰਾ ਨਹੀਂ ਕਰ ਸਕਦੇ ਸਨ, ਉਹ ਬਚਪਨ ਵਿੱਚ ਹੀ ਖਤਮ ਹੋ ਜਾਂਦੇ ਸਨ। ਜਿਵੇਂ 1950 ਵਿੱਚ ਜਨਮ ਲੈਣ ਵਾਲੇ 1000 ਬੱਚਿਆਂ ਵਿੱਚੋਂ 190 ਇੱਕ ਸਾਲ ਦੇ ਅੰਦਰ ਹੀ ਮਰ ਜਾਂਦੇ ਸਨ, ਜਿਸ ਨੂੰ ਨਵਜਾਤ ਮੌਤ ਦਰ (Infant Mortality Rate) ਕਿਹਾ ਜਾਂਦਾ ਹੈ, ਬਹੁਤ ਸਾਰੇ ਹੋਰ 5 ਸਾਲ ਦੀ ਉਮਰ ਤੀਕ ਨਹੀਂ ਪਹੁੰਚ ਪਾਉਂਦੇ ਸਨ; ਯਾਨੀ ਲਗਭਗ ਚੌਥਾ ਹਿੱਸਾ ਬੱਚੇ ਜੀਵਨ ਦੇ ਸ਼ੁਰੂ ਵਿੱਚ ਹੀ ਮੌਤ ਦਾ ਸ਼ਿਕਾਰ ਹੋ ਜਾਂਦੇ ਸਨ। ਜਵਾਨੀ ਤੱਕ ਉਹੀ ਪਹੁੰਚਦੇ ਸਨ ਜਿਨ੍ਹਾਂ ਵਿੱਚ ਬਿਮਾਰੀਆਂ ਦਾ ਟਾਕਰਾ ਕਰਨ ਦੀ ਕੁਦਰਤੀ ਸਮਰੱਥਾ ਜ਼ਿਆਦਾ ਹੁੰਦੀ ਸੀ। ਇਸ ਤਰ੍ਹਾਂ ਮਨੁੱਖਾਂ ਉੱਤੇ ਵੀ ਡਾਰਵਿਨ ਦਾ ਕੁਦਰਤੀ ਚੋਣ ਸਿਧਾਂਤ ਲਾਗੂ ਹੁੰਦਾ ਰਹਿੰਦਾ ਸੀ। ਪਰ ਹੁਣ ਡਾਕਟਰੀ ਵਿਗਿਆਨ ਦੀ ਤਰੱਕੀ ਸਦਕਾ ਉਹ ਬੱਚੇ ਵੀ ਜਿਉਂਦੇ ਰਹਿੰਦੇ ਹਨ ਜਿਨ੍ਹਾਂ ਦੀ ਰੋਗ ਪ੍ਰਤੀਰੋਧਕ ਸ਼ਕਤੀ (Immunity) ਬਹੁਤ ਘੱਟ ਹੁੰਦੀ ਹੈ, ਜਾਂ ਜਿਨ੍ਹਾਂ ਦੇ ਸਰੀਰ ਦੇ ਕੁੱਝ ਜ਼ਰੂਰੀ ਅੰਦਰੂਨੀ ਅੰਗਾਂ ਦੀ ਕਾਰਕੁਸ਼ਲਤਾ ਘੱਟ ਹੁੰਦੀ ਹੈ। ਅਜਿਹੇ ਬੱਚੇ ਵੱਡੇ ਹੋ ਕੇ ਵਾਰ-ਵਾਰ ਬਿਮਾਰ ਹੁੰਦੇ ਰਹਿੰਦੇ ਹਨ ਅਤੇ ਹਸਪਤਾਲਾਂ ਵਿੱਚ ਭੀੜਾਂ ਵਧਦੀਆਂ ਰਹਿੰਦੀਆਂ ਹਨ। ਇਸ ਤੋਂ ਇਲਾਵਾ ਪ੍ਰਦੂਸ਼ਣ, ਸਰੀਰਕ ਕੰਮ ਘੱਟ ਕਰਨ ਅਤੇ ਕੁਦਰਤ ਤੋਂ ਟੁੱਟਿਆ ਹੋਇਆ ਜੀਵਨ ਢੰਗ ਅਪਨਾਉਣ ਕਾਰਣ ਵੀ ਬਿਮਾਰੀਆਂ ਵਿੱਚ ਬਹੁਤ ਵੱਡਾ ਵਾਧਾ ਹੋਇਆ ਹੈ।

ਇਹ ਵਿਗਿਆਨ ਹੀ ਹੈ ਜੋ ਸਾਨੂੰ ਸੁਚੇਤ ਕਰਦਾ ਹੈ ਕਿ ਸਾਡੇ ਪੌਣ-ਪਾਣੀ ਵਿੱਚ ਕਿਹੜੇ ਜ਼ਹਿਰੀਲੇ ਤੱਤ ਘੁਲ ਰਹੇ ਹਨ, ਇਨ੍ਹਾਂ ਦੇ ਸਾਡੀ ਸਿਹਤ ਉੱਤੇ ਕੀ ਬੁਰੇ ਪ੍ਰਭਾਵ ਪੈ ਰਹੇ ਹਨ, ਇਨ੍ਹਾਂ ਦੇ ਮਾੜੇ ਅਸਰਾਂ ਤੋਂ ਕਿਵੇਂ ਬਚਾਓ ਕੀਤਾ ਜਾ ਸਕਦਾ ਹੈ ਆਦਿ-ਆਦਿ। ਵਿਗਿਆਨ ਵਿਰੋਧੀਆਂ ਵੱਲੋਂ ਅਕਸਰ ਇਹ ਕਿਹਾ ਜਾਂਦਾ ਹੈ ਕਿ ਇਨ੍ਹਾਂ ਚੀਜਾਂ ਲਈ ਵਿਗਿਆਨ ਹੀ ਤਾਂ ਜ਼ਿੰਮੇਵਾਰ ਹੈ, ਜਦਕਿ ਅਸਲੀਅਤ ਇਹ ਹੈ ਕਿ ਇਸ ਲਈ ਵਿਗਿਆਨਕ ਕਾਢਾਂ ਨੂੰ ਮੁਨਾਫ਼ੇ ਲਈ ਵਰਤਣ ਵਾਲਾ ਭਾਰੂ ਤਬਕਾ ਜ਼ਿੰਮੇਵਾਰ ਹੈ। ਇਹ ਵਰਗ ਤਕਨਾਲੋਜੀ ਨੂੰ ਅੰਨ੍ਹੇਵਾਹ ਵਰਤਦਾ ਹੋਇਆ ਕੁਦਰਤੀ ਸਾਧਨਾਂ ਦਾ ਉਜਾੜਾ ਕਰਕੇ ਕੁਦਰਤੀ ਸੰਤੁਲਨ ਨੂੰ ਵਿਗਾੜਦਾ ਹੈ, ਵਾਤਾਵਰਣ ਵਿੱਚ ਪ੍ਰਦੂਸ਼ਣ ਪੈਦਾ ਕਰਦਾ ਹੈ, ਸੰਚਾਰ ਸਾਧਨਾਂ ਦੀ ਵਧੇਰੇ ਲੋੜ ਤੋਂ ਬਿਨ੍ਹਾਂ ਵਰਤੋਂ ਕਰਕੇ ਆਮ ਜਨਤਾ ਵਿੱਚ ਖਪਤ ਸਭਿਆਚਾਰ ਪੈਦਾ ਕਰਦਾ ਹੈ। ਇਹ ਖਪਤ ਸਭਿਆਚਾਰ ਮਾਨਸਿਕ ਤਣਾਅ ਪੈਦਾ ਕਰਦਾ ਹੈ ਜੋ ਅੱਗੇ ਅਨੇਕਾਂ ਸਰੀਰਕ ਬਿਮਾਰੀਆਂ ਦੇ ਰੂਪ ਵਿੱਚ ਪ੍ਰਗਟ ਹੁੰਦਾ ਹੈ। ਇਨ੍ਹਾਂ ਆਮ ਕਾਰਣਾਂ ਤੋਂ ਇਲਾਵਾ ਇੱਕ ਵਿਸ਼ੇਸ ਕਾਰਣ ਡਾਕਟਰੀ ਵਿਗਿਆਨ ਨਾਲ ਸਬੰਧਿਤ ਖੇਤਰ ਵਿੱਚ ਮਨੁੱਖੀ ਸਿਹਤ ਦੀ ਬਜਾਏ ਪੈਸੇ ਕਮਾਉਣ ਦਾ ਉਦੇਸ਼ ਪ੍ਰਮੁੱਖ ਹੋ ਜਾਣਾ ਹੈ। ਬਹੁਤ ਸਾਰੇ ਡਾਕਟਰਾਂ ਵੱਲੋਂ ਵੱਧ ਮਰੀਜ਼ ਭੁਗਤਾਉਣ ਦੇ ਚੱਕਰ ਵਿੱਚ ਪੂਰਾ ਨਿਰੀਖਣ ਨਾ ਕਰਨਾ, ਬੇਲੋੜੇ ਟੈਸਟ ਅਤੇ ਬੇਲੋੜੀਆਂ ਦਵਾਈਆਂ ਦੇਣੀਆਂ, ਇੱਥੋਂ ਤੱਕ ਕਿ ਬੇਲੋੜੇ ਆਪ੍ਰੇਸ਼ਨ ਕਰਨੇ, ਦਵਾਈ ਕੰਪਨੀਆਂ ਵੱਲੋਂ ਦਵਾਈਆਂ ਦੀਆਂ ਉੱਚੀਆਂ ਕੀਮਤਾਂ, ਹਸਪਤਾਲਾਂ ਦੇ ਵੱਡੇ ਖਰਚੇ, ਸਰਕਾਰ ਵੱਲੋਂ ਸਸਤੇ ਇਲਾਜ ਦੀ ਸਹੂਲਤ ਨਾ

*...ਬਾਕੀ ਪੰਨਾ 41 'ਤੇ*

# ਵਿਗਿਆਨ ਕੁਇਜ਼

**ਕਾਲੀ ਸ਼ੰਕਰ, ਦੀਪਕ ਕੋਹਲੀ**

1. ਵਿਸ਼ਵ ਦੀ ਇੱਕ ਹੀ ਅਜਿਹੀ ਔਰਤ ਵਿਗਿਆਨੀ ਕਿਹੜੀ ਹੈ ਜਿਸ ਨੇ ਨੋਬਲ ਪ੍ਰਾਈਜ਼ ਦੋ ਵੱਖ-ਵੱਖ ਖੇਤਰਾਂ ਵਿੱਚ ਪ੍ਰਾਪਤ ਕੀਤੇ ?


ਜੋਸੇਫ ਪ੍ਰਿਸਟਲੇ

2. ਕਿਸ ਵਿਗਿਆਨੀ ਨੇ ਆਕਸੀਜ਼ਨ ਦੀ ਖੋਜ ਕੀਤੀ ਸੀ ?
3. ਕੰਪਿਊਟਰ ਦੇ ਮਾਊਸ ਦੀ ਖੋਜ ਕਿਸ ਨੇ ਕੀਤੀ ਸੀ ?
4. ਕਿਸ ਬਿਮਾਰੀ ਲਈ ਡੀ.ਪੀ.ਟੀ. ਦਾ ਟੀਕਾ ਲਗਾਇਆ ਜਾਂਦਾ ਹੈ ?
5. ਪੀ.ਐੱਚ.ਡੀ. ਦੀ ਡਿਗਰੀ ਪ੍ਰਾਪਤ ਕਰਨ ਵਾਲੀ ਪਹਿਲੀ ਭਾਰਤੀ ਔਰਤ ਵਿਗਿਆਨੀ ਕਿਹੜੀ ਸੀ ?
6. ਪਹਿਲੀ ਪਰਾਵਰਤਕ ਟੈਲੀਸਕੋਪ (ਦੂਰਬੀਨ) ਦੀ ਖੋਜ 1668 ਵਿੱਚ ਕਿਸ ਵੱਲੋਂ ਕੀਤੀ ਗਈ ?
7. ਕਿਸ ਔਰਤ ਵਿਗਿਆਨੀ ਵੱਲੋਂ ਪੁਲਾੜ ਵਿੱਚ ਇੱਕੋ ਸਮੇਂ ਸਭ ਤੋਂ ਲੰਬੀ ਠਹਿਰ (289 ਦਿਨ) ਕੀਤੀ ਗਈ ?
8. ਮੰਗਲ ਗ੍ਰਹਿ 'ਤੇ ਉਤਾਰਿਆ ਗਿਆ ਪਹਿਲਾ ਰੋਵਰ ਕਿਹੜਾ ਸੀ ?


THE HINDU
One man can't run this country: Rahul Gandhi
Edappadi Palaniswami sworn in

9. ਇੰਟਰਨੈਟ 'ਤੇ ਉਪਲਬਧ ਹੋਣ ਵਾਲਾ ਭਾਰਤ ਦਾ ਪਹਿਲਾ ਅਖ਼ਬਾਰ ਕਿਹੜਾ ਸੀ ?
10. ਧਰਤੀ ਤੋਂ ਆਸਮਾਨ ਦਾ ਰੰਗ ਨੀਲਾ ਵਿਖਾਈ ਦਿੰਦਾ ਹੈ ਪਰ ਪੁਲਾੜ ਯਾਤਰੀਆਂ ਨੂੰ ਇਸਦਾ ਰੰਗ ਕਿਹੋ ਜਿਹਾ ਦਿਸਦਾ ?
11. ਕਿਸ ਵਿਟਾਮਿਨ ਦਾ ਰਸਾਇਣਕ ਨਾਮ ਸਾਈਨੋਕੋਬਾਲਾਮਿਨ ਹੈ ?



12. ਪੇਟ ਵਿੱਚ ਭੋਜਨ ਨੂੰ ਪਚਾਉਣ (Digestion) ਲਈ ਕਿਸਦੀ ਸਭ ਤੋਂ ਵੱਧ ਲੋੜ ਹੁੰਦੀ ਹੈ ?
13. ਡੇਂਗੂ ਰੋਗ ਦਾ ਵਾਹਕ ਕਿਹੜਾ ਮੱਛਰ ਹੈ ?
14. ਸਿਗਰਟਨੋਸ਼ੀ ਨਾਲ ਹੋਣ ਵਾਲਾ ਪ੍ਰਮੁੱਖ ਰੋਗ ਕਿਹੜਾ ਹੈ ?
15. ਕਿਸ ਵਿਟਾਮਿਨ ਦੀ ਕਮੀ ਕਾਰਣ ਜਖ਼ਮ ਵਿੱਚੋਂ ਖੂਨ ਵਹਿਣਾ ਨਹੀਂ ਰੁਕਦਾ ?
16. ਚੂਹਿਆਂ ਰਾਹੀਂ ਫੈਲਣ ਵਾਲਾ ਰੋਗ ਕਿਹੜਾ ਹੈ ?



17. ਵਿਟਾਮਿਨ 'ਸੀ' ਦੀ ਕਮੀ ਕਾਰਣ ਹੋਣ ਵਾਲੀ ਬਿਮਾਰੀ ਦਾ ਕੀ ਨਾਮ ਹੈ ?
18. ਮਨੁੱਖ ਦੇ ਦਿਲ ਦੀ ਇੱਕ ਧੜਕਨ (Heart beat) ਦਾ ਸਮਾਂ ਕਿੰਨਾ ਹੁੰਦਾ ਹੈ ?



19. ਮਨੁੱਖ ਦੇ 'ਦੁੱਧ ਦੰਦ' ਕਿੰਨੇ ਹੁੰਦੇ ਹਨ ?
20. ਕਿੰਨੇ ਡਿਗਰੀ ਫਾਰਨਹੀਟ ਤਾਪਮਾਨ 'ਤੇ ਪਾਣੀ ਉਬਲਣ ਲਗਦਾ ਹੈ ?

**ਉੱਤਰ** : 1. ਮੈਰੀ ਕਿਊਰੀ, 2. ਜੋਸੇਫ ਪ੍ਰਿਸਟਲੇ, 3. ਡਗਲਸ ਸੀ ਏਂਜਲਬਰਟ, 4. ਕਾਲੀ ਖਾਂਸੀ, ਡਿਪਥੀਰੀਆ, ਟਿਟਨੇਸ, 5. ਆਸ਼ੀਮਾ ਚੈਟਰਜੀ, 6. ਆਈਜਕ ਨਿਊਟਨ, 7. ਪੇਗੀ ਹਿਟਸਨ, 8. ਸੋਜੋਨਰਰ ਰੋਵਰ, 9. ਦ ਹਿੰਦੂ, 10. ਕਾਲਾ, 11. B12, 12. ਇਨਜਾਇਮ, 13. ਏਡੀਜ ਮੱਛਰ, 14. ਕੈਂਸਰ (ਫੇਫੜਿਆਂ ਦਾ), 15. ਵਿਟਾਮਿਨ K, 16. ਪਲੇਗ, 17. ਸਕਰਵੀ, 18. 0.8 ਸੈਕਿੰਡ, 19. 20, 20. 212° F,

**(ਸ੍ਰੋਤ : 'ਵਿਗਿਆਨ ਪ੍ਰਗਤੀ')**

**(ਪੰਜਾਬੀ ਅਨੁਵਾਦ : ਅਦਾਰਾ)**

---

*ਪੰਨਾ 28 ਦਾ ਬਾਕੀ...*

21 ਫਰਵਰੀ : ਕੌਮਾਂਤਰੀ ਮਾਤ ਭਾਸ਼ਾ ਦਿਵਸ

21 ਫਰਵਰੀ : ਮੌਤ ਗ਼ਦਰੀ ਸੂਫੀ ਅੰਬਾ ਪ੍ਰਸਾਦ (1915)

22 ਫਰਵਰੀ : ਪੰਜਵੀਂ ਪਲਟਨ ਸਿੰਘਾਪੁਰ ਨੂੰ ਬਗ਼ਾਵਤ ਦੀਆਂ ਸਜ਼ਾਵਾਂ (3 ਨੂੰ ਫਾਂਸੀ, 162 ਨੂੰ ਉਮਰ ਕੈਦ) (1915)

26 ਫਰਵਰੀ : ਰਾਡਾਰ ਦੀ ਖੋਜ ਦਾ ਪ੍ਰਦਰਸ਼ਨ (1935)



27 ਫਰਵਰੀ : ਕ੍ਰਾਂਤੀਕਾਰੀ ਚੰਦਰ ਸ਼ੇਖਰ ਆਜ਼ਾਦ ਦੀ ਅਲਾਹਾਬਾਦ ਦੇ ਅਲਫਰੈਡ ਪਾਰਕ ਵਿਖੇ ਪੁਲਿਸ ਮੁਕਾਬਲੇ ਵਿੱਚ ਸ਼ਹਾਦਤ (1931)

28 ਫਰਵਰੀ : ਵਿਗਿਆਨ ਦਿਵਸ (ਵਿਗਿਆਨੀ ਸੀ.ਵੀ. ਰਮਨ ਨੂੰ 'ਰਮਨ ਪ੍ਰਭਾਵ' ਦੀ ਖੋਜ 'ਤੇ ਨੋਬਲ ਪ੍ਰਾਈਜ਼) (1930)

# ਆਓ ਜਾਣੀਏ

**ਅਜੈ ਕੁਮਾਰ ਸਿੰਘ, ਗਣੇਸ਼ ਸ਼ੰਕਰ ਤ੍ਰਿਪਾਠੀ**



1. **ਹਸਾਉਣ ਵਾਲੀ ਗੈਸ ਦਾ ਰਸਾਇਣਕ ਨਾਮ ਕੀ ਹੈ ?**
   – ਨਾਈਟ੍ਰਿਸ ਆਕਸਾਈਡ



2. **ਸਿਸਮੋਗ੍ਰਾਫ ਨਾਲ ਕਿਹੜੀਆਂ ਤਰੰਗਾਂ ਦਾ ਅਧਿਐਨ ਕੀਤਾ ਜਾਂਦਾ ਹੈ ?**
   – ਭੂੰ-ਕੰਪੀ



3. **ਆਰ. ਡੀ. ਐਕਸ. ਕੀ ਹੈ ?**
   – ਇੱਕ ਵਿਸਫੋਟਕ



4. **ਇੱਕ ਸਿਹਤਮੰਦ ਮਨੁੱਖ ਇੱਕ ਬਾਰ ਵਿੱਚ ਔਸਤਨ ਕਿੰਨੀ ਹਵਾ ਆਪਣੇ ਫੇਫੜਿਆਂ ਵਿੱਚ ਭਰਦਾ ਅਤੇ ਛੱਡਦਾ ਹੈ ?**
   – 500 ਮਿਲੀ ਲੀਟਰ



5. **ਚਾਹ ਦਾ ਰੰਗ ਅਤੇ ਤਿੱਖਾ ਸਵਾਦ ਕਿਸ ਘਟਕ ਦੇ ਕਾਰਣ ਹੁੰਦਾ ਹੈ ?**
   – ਟੈਨਿਨ



6. **ਗੁਣਸੂਤਰ ਦੀ ਰਚਨਾ ਵਿੱਚ ਡੀ.ਐਨ.ਏ. ਦਾ ਅੰਸ਼ ਕਿੰਨਾ ਹੁੰਦਾ ਹੈ ?**
   – 36%



7. **ਡੀ.ਐਨ.ਏ. ਤੋਂ ਆਰ.ਐਨ.ਏ. ਨਿਰਮਾਣ ਦੀ ਪ੍ਰੀਕ੍ਰਿਆ ਕੀ ਕਹਾਉਂਦੀ ਹੈ ?**
   – ਟ੍ਰਾਂਸਕ੍ਰਿਪਸ਼ਨ



8. **ਉਹ ਇੱਕਮਾਤਰ ਕਿਹੜੇ ਵਿਗਿਆਨਕ ਹਨ ਜੋ ਭਾਰਤੀ ਵਿਗਿਆਨ ਕਾਂਗਰਸ ਦੀ ਦੋ ਬਾਰ ਪ੍ਰਧਾਨਗੀ ਕਰ ਚੁੱਕੇ ਹਨ ?**
   – ਡੀ. ਐੱਨ. ਵਾਡੀਆ



9. **ਕਿਸੇ ਵੱਡੇ ਭੂਚਾਲ ਦੇ ਆਉਣ ਤੋਂ ਪਹਿਲਾਂ ਕਿਸ ਨੋਬੇਲ ਗੈਸ ਦਾ ਉਤਸਰਜਨ ਵਧ ਜਾਂਦਾ ਹੈ ?**
   – ਰੇਡਾਨ



10. **ਭਾਰਤ ਦੇ ਕਿਸ ਰਾਜ ਨੂੰ ਸ਼ਤ-ਪ੍ਰਤੀਸ਼ਤ 'ਜੈਵਿਕ ਰਾਜ' ਦਾ ਦਰਜਾ ਦਿੱਤਾ ਗਿਆ ਹੈ ?**
    – ਸਿੱਕਮ



11. **ਸੋਸ਼ਲ ਵੈਬਸਾਇਟ 'ਇਸਟਾਗ੍ਰਾਮ ਕਿਸ ਨੈਟਵਰਕਿੰਗ ਕੰਪਨੀ ਦਾ ਭਾਗ ਹੈ ?**
    – ਫੇਸਬੁੱਕ



12. **ਕਲੋਰੋਫਿਲ ਵਿੱਚ ਕਿਹੜਾ ਧਾਤੂ ਤੱਤ ਹੁੰਦਾ ਹੈ ?**
    – ਮੈਗਨੀਸ਼ੀਅਮ



13. **ਕਿਹੜਾ ਵਿਟਾਮਿਨ ਪਾਣੀ ਵਿੱਚ ਘੁਲਣਸ਼ੀਲ ਹੈ ?**
    – ਵਿਟਾਮਿਨ ਸੀ



14. **ਸੌਰ ਮੰਡਲ ਦੇ ਕਿਸ ਗ੍ਰਹਿ 'ਤੇ ਮਾਊਂਟ ਐਵਰੈਸਟ ਤੋਂ ਤਿੰਨ ਗੁਣਾ ਉੱਚਾ 'ਨਿਕਸ ਓਲੰਪਿਆ' ਪਰਬਤ ਸਥਿਤ ਹੈ ?**
    – ਮੰਗਲ



15. **'ਜੰਗਲ ਦੀ ਅੱਗ' ਦੇ ਨਾਮ ਨਾਲ ਚਰਚਿਤ ਬਯੂਟਿਆ ਮੋਨੋਸਪਰਮਾ ਨਾਮੀ ਪੌਦੇ ਦਾ ਹੋਰ ਪ੍ਰਚਲਿਤ ਨਾਮ ਕੀ ਹੈ ?**
    – ਪਲਾਸ਼/ਢੱਕ/ਤੋਤਾ ਟ੍ਰੀ

**(ਸ੍ਰੋਤ : ਹਿੰਦੀ ਮਹੀਨਾਵਾਰ 'ਵਿਗਿਆਨ ਪ੍ਰਗਤੀ')**

**(ਪੰਜਾਬੀ ਅਨੁਵਾਦ : ਅਦਾਰਾ)**

---

*ਪੰਨਾ 11 ਦਾ ਬਾਕੀ...*

ਸਮੱਸਿਆ ਉਦੋਂ ਹੱਲ ਹੋਈ ਜਦ ਪਿੱਛੇ ਵਾਲੇ ਆਦਮੀ ਨੇ ਅੱਗੇ ਵਧ ਕੇ ਕਿਹਾ, "ਮੈਂ ਇਹਨਾਂ ਨੂੰ ਜਾਣਦਾ ਹਾਂ। ਇਹਨਾਂ ਦਾ ਦਫਤਰ ਮੇਰੇ ਬਲਾਕ ਵਿੱਚ ਹੈ। ਇਹ ਹਨ – ਥਾਮਸ ਅਲਫਾ ਐਡੀਸਨ।"

**(ਸ੍ਰੋਤ : ਕਿਤਾਬ 'ਵਿਗਿਆਨਕਾਂ ਦੀਆਂ ਗੱਲਾਂ')**

**(ਪੰਜਾਬੀ ਅਨੁਵਾਦ : ਅਦਾਰਾ)**

# ਸਮਾਜਿਕ ਨਾ ਬਰਾਬਰੀ



**ਡਾ. ਸ਼ਿਆਮ ਸੁੰਦਰ ਦੀਪਤੀ**

ਮਨੁੱਖੀ ਸ਼ਖ਼ਸੀਅਤ ਉਸਾਰੀ ਦੇ ਜਨਮ ਤੋਂ ਬੁਢਾਪੇ ਤੱਕ ਅਲੱਗ-ਅਲੱਗ ਪੜਾਅ ਹਨ ਅਤੇ ਹਰ ਪੜਾਅ 'ਤੇ ਵੱਖਰੇ-ਵੱਖਰੇ ਮਾਹੌਲ ਦੀ ਆਪਣੀ ਭੂਮਿਕਾ ਹੈ। ਸ਼ਖ਼ਸੀਅਤ ਉਸਾਰੀ, ਜੇਕਰ ਸਰੀਰਕ ਪੱਖ ਤੋਂ ਦੇਖੀਏ ਤਾਂ ਇਕਸਾਰ ਹੋਣੀ ਚਾਹੀਦੀ ਹੈ, ਪਰ ਸਮਾਜ ਦੀਆਂ ਵਿਭਿੰਨਤਾਵਾਂ, ਵੱਖ-ਵੱਖ ਸਭਿਆਚਾਰ, ਉਸ ਨੂੰ ਕੁੱਝ ਇਸ ਤਰ੍ਹਾਂ ਪ੍ਰਭਾਵਿਤ ਕਰਦੀਆਂ ਹਨ ਕਿ ਇਹ ਖਿੱਤਾ, ਖੇਤਰ, ਸਭਿਆਚਾਰ ਵਿਸ਼ੇਸ ਬਣ ਜਾਂਦੀਆਂ ਹਨ। ਸਮਾਜਿਕ ਨਾ-ਬਰਾਬਰੀ ਇੱਕ ਇਸ ਤਰ੍ਹਾਂ ਦੀ ਸਥਿਤੀ ਹੈ ਜੋ ਖਾਸ ਤਵੱਜੋ ਦੀ ਮੰਗ ਕਰਦੀ ਹੈ।

ਸ਼ਖ਼ਸੀਅਤ ਦਾ ਪ੍ਰਗਟਾਵਾ ਕਿਸੇ ਵੀ ਵਿਅਕਤੀ ਦੇ ਵਿਵਹਾਰ ਤੋਂ ਹੁੰਦਾ ਹੈ। ਜਦੋਂ ਅਸੀਂ ਦੇਖਦੇ ਹਾਂ ਕਿ ਵਿਅਕਤੀ ਨੇ ਨੀਵੀਂ ਪਾਈ ਹੈ, ਉਹ ਡਰਿਆ-ਸਹਿਮਿਆ ਹੈ, ਅੱਖਾਂ ਮਿਲਾ ਕੇ ਗੱਲ ਨਹੀਂ ਕਰਦਾ, ਉੱਚੀ ਆਵਾਜ਼ ਨਹੀਂ ਕੱਢਦਾ, ਹਾਂ ਜੀ, ਹਾਂ ਜੀ, ਜੀ ਹਜੂਰ ਤੋਂ ਸਿਵਾ ਹੋਰ ਕੋਈ ਸ਼ਬਦ ਨਹੀਂ ਬੋਲਦਾ, ਕੋਈ ਸਵਾਲ-ਤਕਰਾਰ ਨਹੀਂ ਕਰਦਾ ਤਾਂ ਉਸ ਦੀ ਸ਼ਖ਼ਸੀਅਤ ਪ੍ਰਤੀ ਵਿਚਾਰਗੀ, ਲਤਾੜੇ, ਪਿਛੜੇਪਣ ਜਾਂ ਨਿਗੂਣੇ ਹੋਣ ਦਾ ਅਹਿਸਾਸ ਹੁੰਦਾ ਹੈ।

ਵਿਵਹਾਰ ਦੇ ਇਹ ਪੱਖ ਸਹਿਜ ਨਹੀਂ ਹਨ, ਇਹ ਕੁਦਰਤੀ ਵੀ ਨਹੀਂ ਹਨ। ਵਿਵਹਾਰ, ਮਨੁੱਖੀ ਸਮਾਜ ਵਿੱਚ ਸਿੱਖਿਆ-ਸਿਖਾਇਆ ਜਾਣ ਵਾਲਾ ਪਹਿਲੂ ਹੈ। ਕੁਦਰਤੀ ਵਿਵਹਾਰ ਸਰੀਰਕ ਲੋੜਾਂ ਨਾਲ ਜੁੜੇ ਹਨ ਤੇ ਇਹ ਧਰਤੀ ਦੇ ਸਾਰੇ ਜੀਵਾਂ ਵਿੱਚ ਮੌਜੂਦ ਹਨ। ਖਾਣਾ-ਪੀਣਾ, ਸਰੀਰ ਹਲਕਾ ਕਰਨਾ, ਆਪਣੇ ਜਿਉਂਦੇ ਰਹਿਣ ਲਈ ਕਿਸੇ ਖਤਰੇ ਤੋਂ ਬਚਾਅ ਕਰਨ ਵੇਲੇ ਭੱਜਣਾ, ਲੁਕਣਾ, ਉੱਡਣਾ ਆਦਿ ਕੁਦਰਤੀ ਹਨ, ਪਰ ਮਨੁੱਖੀ ਵਿਵਹਾਰ, ਕੁਦਰਤੀ ਵਿਵਹਾਰ ਦੇ ਨਾਲ-ਨਾਲ ਸਮਾਜਿਕ ਵੀ ਹਨ। ਸਮਾਜਿਕ ਪੱਖ ਤੋਂ ਸੰਚਾਲਿਤ ਹੁੰਦੇ ਵਿਵਹਾਰ, ਕਈ ਵਾਰੀ ਕੁਦਰਤੀ ਵਿਵਹਾਰ ਨੂੰ ਵੀ ਅਸਹਿਜ ਕਰ ਦਿੰਦੇ ਹਨ।

ਇਸੇ ਲਈ ਹੀ ਸ਼ਖ਼ਸੀਅਤ ਉਸਾਰੀ ਵਿੱਚ ਸਮਾਜਿਕ ਪਹਿਲੂ ਦੀ ਗੱਲ ਚਲਦੀ ਹੈ। ਆਪਾਂ ਆਪਣੇ ਆਲੇ-ਦੁਆਲੇ ਦੇਖ ਸਕਦੇ ਹਾਂ ਕਿ ਕਿਸੇ ਦੀ ਸ਼ਖ਼ਸੀਅਤ ਕਮਜ਼ੋਰ ਹੁੰਦੀ ਹੈ ਤੇ ਕਿਸੇ ਦੀ ਵਧੀਆ-ਸਿਹਤਮੰਦ। ਸ਼ਖ਼ਸੀਅਤ ਉਸਾਰੀ ਲਈ ਜ਼ਿੰਮੇਵਾਰੀ ਆਲੇ-ਦੁਆਲੇ ਦੇ ਲੋਕਾਂ, ਉਸਦੇ ਪਰਿਵਾਰ ਅਤੇ ਸਮਾਜ ਦੀ ਹੈ। ਸਮਾਜਿਕ ਮਾਹੌਲ ਮੁਤਾਬਿਕ ਸ਼ਖ਼ਸੀਅਤ ਉਸਰਦੀ ਹੈ ਤੇ ਕਈ ਰੂਪਾਂ ਵਿੱਚ ਪ੍ਰਗਟ ਹੁੰਦੀ ਹੈ।

ਜਦੋਂ ਅਸੀਂ ਸਮਾਜ ਦੀ ਵਿਸ਼ੇਸ ਸਥਿਤੀ ਨਾ-ਬਰਾਬਰੀ ਦੀ ਗੱਲ ਕਰਦੇ ਹਾਂ ਤਾਂ ਉਸਦੇ ਪ੍ਰਭਾਵ ਸਾਫ਼-ਸਪੱਸ਼ਟ ਉਲੀਕੇ ਜਾ ਸਕਦੇ ਹਨ। ਨਾ-ਬਰਾਬਰੀ ਇੱਕ ਬਹੁਤ ਵਿਸ਼ਾਲ ਸੰਕਲਪ ਵਾਲਾ ਪਹਿਲੂ ਹੈ। ਸਮਾਜ ਵਿੱਚ ਨਾ-ਬਰਾਬਰੀ ਕਈ ਸਥਿਤੀਆਂ-ਪ੍ਰਸਥਿਤੀਆਂ ਵਿੱਚ ਨਜ਼ਰ ਆਉਂਦੀ ਹੈ। ਅਸੀਂ ਆਪਣੇ ਸਮਾਜ ਵਿੱਚ ਇਹ ਨਾ-ਬਰਾਬਰੀ ਦਾ ਅਹਿਸਾਸ ਵੱਖ-ਵੱਖ ਧਰਮਾਂ, ਜਾਤਾਂ, ਰੰਗ, ਖੇਤਰ, ਭਾਸ਼ਾ ਅਤੇ ਬੋਲੀ ਦੇ ਰੂਪ ਵਿੱਚ ਵੇਖਦੇ ਹਾਂ। ਇਹ ਅਹਿਸਾਸ ਇਨ੍ਹਾਂ ਵੱਡੇ ਵਰਗਾਂ ਵਿਚਕਾਰ ਵੀ ਹੈ ਤੇ ਇੱਕ ਅਦਾਰੇ ਦੇ ਅੰਦਰ ਪੜ੍ਹਾਈ ਅਤੇ ਪੈਸੇ ਪੱਖੋਂ ਵੀ ਹੈ। ਕਹਿਣ ਤੋਂ ਭਾਵ ਕੋਈ ਚਾਹੇ ਜੋ ਮਰਜ਼ੀ ਕੁੱਝ ਕਹੇ, ਜਿਵੇਂ ਧਰਮ ਬਾਰੇ ਪ੍ਰਚਾਰਿਆ ਜਾਂਦਾ ਹੈ ਕਿ ਇਹ ਬਰਾਬਰੀ ਦਾ ਪਾਠ ਪੜ੍ਹਾਉਂਦਾ ਹੈ, ਪਰ ਇੱਕੋ ਧਰਮ ਵਿੱਚ ਹੀ, ਅਮੀਰੀ-ਗਰੀਬੀ ਆਪਣੇ ਆਪ ਵਿੱਚ ਇੱਕ ਵੱਡਾ ਫਾਸਲਾ ਪੈਦਾ ਕਰਦੀ ਹੈ।

ਨਾ-ਬਰਾਬਰੀ ਦਾ ਸਮਾਜਿਕ ਰੂਪ ਵਿਤਕਰਾ ਹੈ। ਕਿਸੇ ਵੀ ਵਿਅਕਤੀ ਨੂੰ ਜਾਣ-ਬੁੱਝ ਕੇ, ਸਮਾਜਿਕ ਨੇਮਾਂ ਅਤੇ ਸਭਿਆਚਾਰ ਦਾ ਨਾਂ ਦੇ ਕੇ, ਉਸ ਨੂੰ ਉਸ ਦੇ ਹੱਕਾਂ ਤੋਂ ਵਾਂਝਾ ਰੱਖਣਾ ਹੈ।

ਸਮਾਜ ਵਿੱਚ ਇੱਕ ਵਿਅਕਤੀ, ਇੱਕੋ ਵੇਲੇ ਕਈ ਤਰ੍ਹਾਂ ਦੀਆਂ ਸਥਿਤੀਆਂ ਵਿੱਚੋਂ ਲੰਘਦਾ ਨਜ਼ਰ ਆਉਂਦਾ ਹੈ। ਉਹ ਪੇਂਡੂ ਹੈ, ਜ਼ਮੀਨ ਤੋਂ ਵਿਰਵਾ ਹੈ, ਦਿਹਾੜੀਦਾਰ ਹੈ, ਅਨਪੜ੍ਹ ਹੈ, ਕਾਲੇ ਰੰਗ ਦਾ ਹੈ, ਪਿਛੜੇ ਇਲਾਕੇ ਦਾ ਹੈ ਤੇ ਇਹ ਸਾਰੇ ਪੱਖ ਮਿਲ ਕੇ ਉਸ ਨੂੰ ਵੱਡੀ ਖਾਈ ਗਰੀਬੀ ਵਿੱਚ ਧੱਕਦੇ ਹਨ। ਇਹ ਵਿਅਕਤੀ ਸਾਰੇ ਪੱਧਰਾਂ 'ਤੇ ਮਾਰ ਖਾਂਦਾ ਹੈ। ਕੋਈ ਦੂਸਰਾ ਪਿਛੜੇ ਇਲਾਕੇ ਦਾ ਹੈ ਪਰ ਅਮੀਰ ਹੈ। ਕੋਈ ਆਪਣੇ ਆਪ ਨੂੰ ਵੱਡੀ ਜਾਤ ਦਾ ਕਹਿ ਕੇ, ਹਰੀਜਨ ਅਮੀਰ ਵਿਅਕਤੀ ਤੋਂ ਦੂਰੀ ਬਣਾ ਕੇ ਰਖਦਾ ਹੈ।

ਇਹ ਸਾਰੇ ਅਤੇ ਹੋਰ ਕਈ ਪਹਿਲੂ ਸਾਡੀ ਸਮਾਜਿਕ ਵਿਵਸਥਾ ਵਿੱਚ ਮੌਜੂਦ ਹਨ ਤੇ ਅਸੀਂ ਖ਼ੁਦ ਆਪਣੇ ਅਤੇ ਹੋਰਾਂ ਦੇ ਵਿਵਹਾਰ ਦਾ ਵਿਸ਼ਲੇਸ਼ਣ ਕਰ ਕੇ ਦੇਖ ਸਕਦੇ ਹਾਂ ਕਿ ਕਿਵੇਂ ਨੌਜਵਾਨ ਅਫ਼ਸਰ, ਬਜ਼ੁਰਗ ਦਰਜਾ ਚਾਰ ਕਰਮਚਾਰੀ ਨੂੰ ਬੁਲਾਉਂਦਾ ਹੈ, ਕਿਵੇਂ ਵੱਡੀ ਜਾਤ ਦਾ ਬੱਚਾ, ਆਪਣੇ ਕਾਮੇ ਨੂੰ

ਰੋਅਬ ਨਾਲ ਝਿੜਕਦਾ ਹੈ। ਸਮਾਜਿਕ ਵਿਵਸਥਾ ਵਿੱਚ ਰੋਜਮਰ੍ਹਾ ਦੀ ਸਿਖਲਾਈ, ਹਰ ਵਰਗ ਨੂੰ ਇਸ ਦੇ ਲਈ ਤਿਆਰ ਕਰਦੀ ਹੈ। ਜਿਮੀਂਦਾਰ ਦਾ ਬੱਚਾ ਰੋਅਬ ਪਾਉਣ ਲਈ ਅਤੇ ਵਿਹੜੇ ਵਾਲਿਆਂ ਦਾ ਬੱਚਾ ਰੋਅਬ ਸਹਿਣ ਲਈ ਤਿਆਰ ਹੁੰਦੇ ਹਨ।

ਇਸ ਸਮਾਜਿਕ ਵਿਵਸਥਾ ਵਿੱਚ ਇਹ ਸਿਲਸਿਲਾ ਬਚਪਨ ਵਿੱਚ ਹੀ, ਜਨਮ ਤੋਂ ਤੁਰੰਤ ਬਾਅਦ ਸ਼ੁਰੂ ਹੋ ਜਾਂਦਾ ਹੈ। ਕੋਈ ਵੀ ਬੱਚਾ ਆਪਣੀ ਮਰਜ਼ੀ ਨਾਲ ਕਿਸੇ ਅਮੀਰ ਜਾਂ ਪਿਛੜੇ ਪਰਿਵਾਰ ਵਿੱਚ ਪੈਦਾ ਨਹੀਂ ਹੁੰਦਾ। ਜਦੋਂ ਕੋਈ ਗਰੀਬ ਅਤੇ ਮੁੱਢਲੀਆਂ ਲੋੜੀਂਦੀਆਂ ਸਹੂਲਤਾਂ ਤੋਂ ਸੱਖਣੇ ਪਰਿਵਾਰ ਵਿੱਚ ਪੈਦਾ ਹੁੰਦਾ ਹੈ ਤਾਂ ਉਹ ਕਈ ਮਨੁੱਖੀ ਗੁਣਾਂ ਨੂੰ ਵਿਕਸਿਤ ਕਰਨ ਤੋਂ ਵਾਂਝਾ ਰਹਿ ਜਾਂਦਾ ਹੈ। ਉਸ ਨੂੰ ਹਰ ਰੋਜ਼, ਪਲ-ਪਲ ਆਪਣੇ ਪਰਿਵਾਰ ਅਤੇ ਹੋਰ ਨਜਦੀਕੀ ਰਿਸ਼ਤੇਦਾਰਾਂ ਵੱਲੋਂ ਨਿਗੁਣੇਪਣ ਦੀ ਸਿਖਲਾਈ ਦਿੱਤੀ ਜਾਂਦੀ ਹੈ। ਕੁੱਝ ਉਹ ਆਪਣੇ ਮਾਂ-ਪਿਉ ਦੇ ਉਸ ਤਰ੍ਹਾਂ ਦੇ ਵਿਵਹਾਰ ਤੋਂ ਸਿਖਦਾ ਹੈ। ਬੱਚਾ ਆਪਣੀ ਸ਼ਖ਼ਸੀਅਤ ਦੇ ਸਹਿਜ ਵਿਕਾਸ ਦੌਰਾਨ ਸਵਾਲ ਖੜ੍ਹੇ ਕਰਦਾ ਹੈ, ਪੁੱਛਦਾ ਹੈ ਕਿ ਕਿਉਂ ਹਾਂ ਆਪਾਂ ਗਰੀਬ ? ਤਾਂ ਫਿਰ ਜਿਸ ਤਰ੍ਹਾਂ ਦੇ ਜਵਾਬ ਉਹਨਾਂ ਦੇ ਮਾਂ-ਪਿਉ ਨੂੰ ਮਿਲੇ ਹੁੰਦੇ ਹਨ, ਉਹੀ ਅੱਗੇ ਤੁਰਦੇ ਹਨ - ਕਿਸਮਤ, ਉੱਪਰ ਵਾਲੇ ਦੀ ਮਰਜ਼ੀ, ਪਿਛਲੇ ਕਰਮਾਂ ਦਾ ਫ਼ਲ ਤੇ ਹੌਲੀ-ਹੌਲੀ ਬੱਚੇ ਨੂੰ ਚੁੱਪ ਰਹਿਣ ਲਈ ਕਿਹਾ ਜਾਂਦਾ ਹੈ। ਜੇ ਕੋਈ ਵਿਗਿਆਨਕ ਦ੍ਰਿਸ਼ਟੀਕੋਣ ਵਾਲਾ ਬਣਦਾ ਹੈ, ਇਨ੍ਹਾਂ ਜਵਾਬਾਂ ਤੋਂ ਸੰਤੁਸ਼ਟ ਨਹੀਂ ਹੁੰਦਾ ਤਾਂ ਉਹ ਮਾਂ-ਪਿਉ ਨਾਲ ਤਕਰਾਰ ਕਰਦਾ ਹੈ ਤੇ ਇਨ੍ਹਾਂ ਦੇ ਜਵਾਬ ਖੁਦ ਲੱਭਣ ਲਗਦਾ ਹੈ। ਇਸ ਤਰ੍ਹਾਂ ਅਲੱਗ-ਅਲੱਗ ਮਾਹੌਲ ਅਤੇ ਸਿਖਲਾਈ, ਅਲੱਗ-ਅਲੱਗ ਸ਼ਖ਼ਸੀਅਤ ਨੂੰ ਜਨਮ ਦਿੰਦੀ ਹੈ।

ਪਰਿਵਾਰ ਤੋਂ ਬਾਅਦ, ਪੂਰੀ ਸਮਾਜਿਕ ਵਿਵਸਥਾ ਹੀ ਇਸ ਨਾ-ਬਰਾਬਰੀ ਨੂੰ ਬਣਾਈ ਰੱਖਣ ਲਈ ਤਿਆਰ ਹੋਈ ਹੈ, ਜੋ ਕਈ ਤਰੀਕਿਆਂ ਨਾਲ, ਜਿਵੇਂ ਕਥਾ-ਕਹਾਣੀਆਂ, ਕਹਾਵਤਾਂ-ਅਖਾਣਾਂ ਰਾਹੀਂ, ਇਸ ਨਾ-ਬਰਾਬਰੀ ਦੀ ਵਿਵਸਥਾ ਨੂੰ ਸਹੀ ਠਹਿਰਾਉਂਦੀ ਹੈ। ਇਨ੍ਹਾਂ ਕਹਾਣੀਆਂ ਨੂੰ ਪ੍ਰੰਪਰਾਵਾਂ ਦਾ ਨਾਂ ਦੇ ਕੇ, ਸਭਿਆਚਾਰ ਕਹਿ ਕੇ ਵਡਿਆਇਆ ਜਾਂਦਾ ਹੈ ਤੇ ਫਿਰ ਧਰਮ ਦੀ ਛਤਰ-ਛਾਇਆ ਹੇਠ ਇਹ ਪ੍ਰੰਪਰਾਵਾਂ ਵਿਕਸਿਤ ਹੁੰਦੀਆਂ ਹਨ। ਜਦੋਂ ਕੋਈ ਗਰੀਬ ਅਤੇ ਪਿਛੜੇ ਪਰਿਵਾਰਕ ਮਾਹੌਲ ਵਿੱਚ ਵੱਡਾ ਹੋਇਆ ਕਿਸ਼ੋਰ-ਨੌਜਵਾਨ ਇਨ੍ਹਾਂ ਨੂੰ ਗਲਤ ਠਹਿਰਾਉਂਦਾ ਹੈ ਤਾਂ ਉਸ ਸਮਾਜ ਤੋਂ ਤੋੜ ਦਿੱਤਾ ਜਾਂਦਾ ਹੈ ਜਾਂ ਉਸ ਨੂੰ ਬਾਗੀ, ਜੋਸ਼ੀਲਾ ਕਹਿ ਕੇ ਨਕਾਰਿਆ ਜਾਂਦਾ ਹੈ ਤੇ ਅਜਿਹੇ ਵਿਅਕਤੀ ਦੇ 'ਮੂੰਹ ਨਾ ਲੱਗਣ' ਦੀ ਗੱਲ ਹੁੰਦੀ ਹੈ। ਰੋਜਮਰ੍ਹਾ ਦੀਆਂ ਅਜਿਹੀਆਂ ਘਟਨਾਵਾਂ ਤੋਂ ਕਈ ਨਿਰਾਸ਼-ਉਦਾਸ ਹੋ ਜਾਂਦੇ ਹਨ, ਚੁੱਪ ਰਹਿਣ ਲਗਦੇ ਹਨ ਤੇ 'ਉਸ ਦੇ ਭਾਣੇ' ਨੂੰ ਸਵੀਕਾਰ ਕਰ ਲੈਂਦੇ ਹਨ ਤੇ ਕੁੱਝ ਕੁ ਆਪਣੀ ਬਾਗੀ ਸੁਰ ਕਾਇਮ ਕਰਦੇ ਹੋਏ ਅੱਗੇ ਵੱਲ ਵਧਦੇ ਵੀ ਹਨ।

ਅਜੋਕੇ ਸਮਾਜ ਵਿੱਚ ਅਸੀਂ ਕਾਨੂੰਨ ਬਣਾ ਕੇ ਲੋਕਾਂ ਨੂੰ ਹੱਕ ਦਿਵਾਉਣ ਦੀ ਗੱਲ ਕਰਦੇ ਹਾਂ ਪਰ ਕਾਨੂੰਨ ਵੀ ਇੱਕ ਖਾਸ ਵਰਗ ਦੇ ਹੱਥ ਵਿੱਚ ਸੋਸ਼ਣ ਕਰਨ ਦਾ ਇੱਕ ਸੰਦ ਬਣ ਜਾਂਦਾ ਹੈ, ਜਦੋਂ ਇਹ ਸਮਾਜ ਦੇ ਉੱਚ ਵਰਗ ਵੱਲੋਂ ਹੀ ਤਿਆਰ ਹੁੰਦਾ ਹੈ ਤੇ ਸਮਾਜ ਵਿੱਚ ਲਾਗੂ ਹੁੰਦਾ ਹੈ।

ਇਸ ਤਰ੍ਹਾਂ ਦੀ ਨਾ-ਬਰਾਬਰੀ ਦੇ ਮਾਹੌਲ ਵਿੱਚ, ਮਨ ਦੀ ਉਸਾਰੀ ਵੇਲੇ ਬੱਚਾ ਜੇਕਰ ਕੁੱਝ ਪੁੱਛਦਾ ਹੈ ਤਾਂ ਮਾਂ-ਪਿਉ ਘੂਰਦੇ ਹਨ, ਅਧਿਆਪਕ ਸਜ਼ਾ ਦਿੰਦੇ ਹਨ, ਮੋਹਤਬਰ ਝਿੜਕਦੇ ਹਨ, ਮੂੰਹ ਨਾ ਲੱਗਣ ਦੀ ਗੱਲ ਕਰਦੇ ਹਨ, ਸਮਾਜਿਕ ਤੌਰ 'ਤੇ ਛੇਕ ਦਿੰਦੇ ਹਨ, ਧਰਮ ਕੋਲ ਕੋਈ ਠੋਸ ਜਵਾਬ ਨਹੀਂ, ਸਿਰਫ਼ ਰਹੱਸ਼ਵਾਦ ਹੈ - ਨੀਲੀ ਛਤਰੀ ਵਾਲਾ। ਰਾਜਨੇਤਾ ਆਪਣੀਆਂ ਰੋਟੀਆਂ ਸੇਕਦੇ ਹਨ।

ਸਰੀਰ ਵਿਗਿਆਨ ਇਹ ਨਹੀਂ ਮੰਨਦਾ ਕਿ ਸਮਰੱਥਾ ਦੀ ਘਾਟ ਕਿਸੇ ਵਿੱਚ ਹੁੰਦੀ ਹੈ। ਮੰਦਬੁੱਧੀ ਬੱਚੇ ਪੈਦਾ ਹੋਣਾ ਤੇ ਠੀਕ-ਠਾਕ ਬੱਚੇ ਦਾ ਪੈਦਾ ਹੋ ਕੇ ਮੰਦਬੁੱਧੀ ਹੋ ਜਾਣਾ, ਪਿੱਛੇ ਕਾਰਨਾਂ ਦੀ ਭਾਲ ਕੀਤੀ ਗਈ ਹੈ। ਦਰਅਸਲ ਕਿਸੇ ਦੀ ਸਮਰੱਥਾ 'ਤੇ ਕਿੰਤੂ ਲਗਾਉਣ ਵਾਲਾ ਉਹ ਵਰਗ ਹੈ, ਜੋ ਇਸ ਧਰਤੀ ਦੀ ਸੱਤਾ 'ਤੇ ਖੁਦ ਕਾਬੂ ਰਹਿਣਾ ਚਾਹੁੰਦਾ ਹੈ, ਆਪਦੀ ਸਰਦਾਰੀ ਨੂੰ ਕਾਇਮ ਰੱਖਣ ਦਾ ਚਾਹਵਾਨ ਹੈ ਤੇ ਉਸ ਨੂੰ ਨਾ-ਬਰਾਬਰੀ ਵਾਲਾ ਫਾਰਮੂਲਾ ਸਭ ਤੋਂ ਵੱਧ ਅਸਰਦਾਰ ਲਗਦਾ ਹੈ। ਉਸ ਵਰਗ ਦੀ ਕੋਸ਼ਿਸ਼ ਰਹਿੰਦੀ ਹੈ ਕਿ ਕਿਵੇਂ ਨਾ-ਬਰਾਬਰੀ ਦੇ ਫਲਸਫ਼ੇ ਨੂੰ ਕੁਦਰਤ ਦੀ ਲੋੜ ਨਾਲ ਜੋੜ ਕੇ ਪੇਸ਼ ਕੀਤਾ ਜਾਵੇ। ਇਸ ਨੂੰ ਜਾਇਜ਼ ਠਹਿਰਾਇਆ ਜਾਵੇ।

ਵਿਗਿਆਨਕ ਵਿਕਾਸ ਅਤੇ ਪੜ੍ਹਾਈ ਦੇ ਸਰਵ-ਵਿਆਪੀ ਬਦਲੇ ਹੋਏ ਮਾਹੌਲ ਨੇ ਅਤੇ ਕਾਨੂੰਨ ਨਾਲ ਹਾਸਿਲ ਕੀਤੇ ਕੁੱਝ ਕੁ ਹੱਕਾਂ ਨੇ, ਪਿਛੜੇ ਵਰਗ ਦੇ ਲੋਕਾਂ ਦੀ ਸ਼ਖ਼ਸੀਅਤ ਨੂੰ ਉਸਾਰਨ ਅਤੇ ਨਿਖਾਰਨ ਵਿੱਚ ਆਪਦੀ ਭੂਮਿਕਾ ਅਦਾ ਕੀਤੀ ਹੈ। ਇਸ ਤਰ੍ਹਾਂ ਇਹ ਹਾਲਤ ਦਰਸਾਉਂਦੀ ਹੈ ਕਿ ਕਿਵੇਂ ਜਾਣ-ਬੁੱਝ ਕੇ ਕਿਸੇ ਨੂੰ ਸਹੂਲਤਾਂ ਤੋਂ ਵਾਂਝਾ ਰੱਖ ਕੇ ਨਿਗੁਣਾ ਬਣਾਇਆ ਜਾਂਦਾ ਹੈ। ਇਸ ਤੋਂ ਇਹ ਸਾਬਿਤ ਹੁੰਦਾ ਹੈ ਕਿ ਇਹ ਨਿਗੁਣਾਪਣ ਕੁਦਰਤੀ ਨਹੀਂ ਹੈ।

ਇਸਦੇ ਵਿਰੁੱਧ ਜਦੋਂ ਵਿਤਕਰੇ ਅਤੇ ਨਾ-ਬਰਾਬਰੀ ਦਾ ਨਿਰੰਤਰ ਮਾਹੌਲ ਰਹੇ ਤਾਂ ਵਿਅਕਤੀ ਨੂੰ ਆਪਣੀ ਕਾਬਲੀਅਤ 'ਤੇ ਸ਼ੱਕ ਹੋਣ ਲਗਦਾ ਹੈ, ਆਪਣੇ ਆਪ 'ਤੇ

ਭਰੋਸਾ ਮੁੱਕ ਜਾਂਦਾ ਹੈ। ਇਹ ਵਿਅਕਤੀ ਉਦਾਸ-ਨਿਰਾਸ਼ ਹਾਲਤ ਵਿੱਚ ਇੱਕ ਤੁਰਦੀ-ਫਿਰਦੀ ਹੋਈ ਲਾਸ਼ ਬਣ ਕੇ ਰਹਿ ਜਾਂਦਾ ਹੈ। ਕਈ ਲੋਕ ਨਸ਼ਿਆਂ ਵਿੱਚ ਲੱਗ ਜਾਂਦੇ ਹਨ ਤੇ ਕਈ ਇਸ ਤੋਂ ਵੀ ਅੱਗੇ ਗੈਰ-ਸਮਾਜਿਕ ਕੰਮ ਵਿੱਚ ਲੱਗ ਜਾਂਦੇ ਹਨ। ਆਪਾਂ ਦੇਖ ਸਕਦੇ ਹਾਂ ਕਿ ਇਸ ਪਿਛੜੇ-ਲਿਤਾੜੇ ਅਤੇ ਗਰੀਬ ਵਰਗ ਨੂੰ ਇਨ੍ਹਾਂ ਹਾਲਾਤਾਂ ਵਿੱਚ ਧੱਕਿਆ ਜਾਂਦਾ ਹੈ ਤੇ ਫਿਰ ਜ਼ੁਰਮਾਂ ਵੱਲ ਲਾਇਆ/ਫਸਾਇਆ ਜਾਂਦਾ ਹੈ। ਫਿਰ ਜ਼ੁਰਮ ਨੂੰ ਗਰੀਬੀ ਅਤੇ ਪਿਛੜੀ ਜਾਤ ਨਾਲ ਜੋੜ ਕੇ ਉਭਾਰਿਆ ਜਾਂਦਾ ਹੈ। ਪਹਿਲਾਂ ਉਸ ਨੂੰ ਕਮਜ਼ੋਰ ਸ਼ਖ਼ਸੀਅਤ ਦੀ ਉਸਾਰੀ ਵਾਲਾ ਮਾਹੌਲ ਦੇ ਕੇ, ਭੁਰਭੁਰੀ ਸ਼ਖ਼ਸੀਅਤ ਉਸਾਰ ਕੇ ਦਿੱਤੀ ਜਾਂਦੀ ਹੈ ਤੇ ਫਿਰ ਇਸ ਸ਼ਖ਼ਸੀਅਤ ਦੇ ਟੁੱਟਣ, ਖੇਰੂੰ-ਖੇਰੂੰ ਹੋਣ ਲਈ ਉਨ੍ਹਾਂ ਨੂੰ ਹੀ ਕਸੂਰਵਾਰ ਠਹਿਰਾਇਆ ਜਾਂਦਾ ਹੈ।

ਇਸ ਤਰ੍ਹਾਂ ਨਾ-ਬਰਾਬਰੀ ਵਾਲੀ ਸਮਾਜਿਕ ਵਿਵਸਥਾ, ਸ਼ਖ਼ਸੀਅਤ ਉਸਾਰੀ ਨੂੰ ਥੋੜ੍ਹਾ ਨਹੀਂ, ਇੱਕ ਬਹੁਤ ਵੱਡੇ ਪਰਿਪੇਖ ਤੋਂ ਸੱਟ ਮਾਰਦੀ ਹੈ ਤੇ ਵਿਅਕਤੀ ਨੂੰ ਆਪਣੀ ਕਾਬਲੀਅਤ ਪੱਖੋਂ ਅਪਾਹਿਜ ਕਰਦੀ ਹੈ।

**(ਕਿਤਾਬ 'ਮਨੁੱਖੀ ਸ਼ਖ਼ਸੀਅਤ ਦਾ ਸੱਚ' ਵਿਚਲੇ ਲੇਖ 'ਮਨੁੱਖੀ ਸ਼ਖ਼ਸੀਅਤ ਲਈ ਇੱਕ ਵੱਡੀ ਸੱਟ - ਸਮਾਜਿਕ ਨਾ-ਬਰਾਬਰੀ' ਦੇ ਕੁੱਝ ਅੰਸ਼)**

**98158-08506**

---

*ਪੰਨਾ 36 ਦਾ ਬਾਕੀ...*

ਦੇਣੀ - ਇਨ੍ਹਾਂ ਗੱਲਾਂ ਨੇ ਵਿਗਿਆਨਕ ਡਾਕਟਰੀ ਇਲਾਜ ਨੂੰ ਲੋਕਾਂ ਦੀ ਪਹੁੰਚ ਤੋਂ ਦੂਰ ਕੀਤਾ ਹੈ ਅਤੇ ਉਹ ਡਾਕਟਰੀ ਵਿਗਿਆਨ ਦੇ ਖੇਤਰ ਵਿੱਚ ਹੋਈ ਤਰੱਕੀ ਦਾ ਕੋਈ ਫਾਇਦਾ ਨਹੀਂ ਉਠਾ ਸਕਦੇ।

ਕੁੱਲ ਮਿਲਾ ਕੇ ਵਿਗਿਆਨ ਨੇ ਬਿਮਾਰੀਆਂ ਦਾ ਇਲਾਜ ਲੱਭਣ ਵਿੱਚ ਬਹੁਤ ਵੱਡਾ ਯੋਗਦਾਨ ਪਾਇਆ ਹੈ। ਜਿਨ੍ਹਾਂ ਬਿਮਾਰੀਆਂ ਦਾ ਪੱਕਾ ਇਲਾਜ ਨਹੀਂ ਲੱਭ ਸਕਿਆ, ਉਨ੍ਹਾਂ ਦੀ ਵੀ ਤਕਲੀਫ਼ ਘੱਟ ਕਰਨ ਵਿੱਚ ਬਹੁਤ ਤਰੱਕੀ ਹੋਈ ਹੈ ਅਤੇ ਆਸ ਹੈ ਜਲਦੀ ਹੀ ਉਨ੍ਹਾਂ ਬਿਮਾਰੀਆਂ ਦਾ ਪੱਕਾ ਇਲਾਜ ਕਰਨਾ ਵੀ ਸੰਭਵ ਹੋ ਜਾਵੇਗਾ। ਵਿਗਿਆਨ ਸਾਨੂੰ ਇਹ ਵੀ ਦੱਸਦਾ ਹੈ ਕਿ ਕਿਸ ਤਰ੍ਹਾਂ ਦੀ ਖਾਧ-ਖੁਰਾਕ ਅਤੇ ਆਲਾ-ਦੁਆਲਾ ਸਿਰਜਣ ਨਾਲ ਮਨੁੱਖ ਨੂੰ ਬਿਮਾਰ ਹੋਣ ਦੀ ਨੌਬਤ ਹੀ ਨਹੀਂ ਆਵੇਗੀ। ਜੇ ਵਿਗਿਆਨਕ ਤਰੱਕੀ, ਸਹੀ ਜੀਵਨ ਢੰਗ ਅਤੇ ਚੰਗੇ ਸਮਾਜਿਕ ਪ੍ਰਬੰਧ ਦਾ ਸੁਮੇਲ ਹੋ ਜਾਵੇ ਤਾਂ ਮਨੁੱਖੀ ਸਿਹਤ ਨਾਲ ਸਬੰਧਿਤ ਬਹੁਤੀਆਂ ਸਮੱਸਿਆਵਾਂ ਤੁਰੰਤ ਹੀ ਹੱਲ ਹੋ ਸਕਦੀਆਂ ਹਨ।

**98767-10809**

# ਆਰਥਿਕ ਸਹਾਇਤਾ

**ਤਰਕਸ਼ੀਲ ਹਾਲ ਲਈ :**

ਪੀ.ਸੀ. ਗਰਗ, ਰਾਮਪੁਰਾ ਫੂਲ (ਰਾਹੀਂ : ਸੁਰਿੰਦਰ ਰਾਮਪੁਰਾ) 1000

**ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਲਈ :**

1. ਪਾਲ ਬਡਵਾਲ, ਵੁਡਬਰਿਜ, ਓਨਟਾਰੀਓ, ਕੈਨੇਡਾ 13750
2. ਮਲਕੀਤ ਸਿੰਘ ਪਾਬਲਾ, ਵੁਡਬਰਿਜ, ਓਨਟਾਰੀਓ, ਕੈਨੇਡਾ 2750 (ਰਾਹੀਂ : ਹਰਿੰਦਰ ਲਾਲੀ, ਸੂਬਾ ਆਗੂ)
3. ਪ੍ਰਿੰਸੀਪਲ ਮਨਜੀਤ ਸਿੰਘ ਮਲਸੀਆਂ ਵੱਲੋਂ ਸੇਵਾ ਮੁਕਤ ਹੋਣ 'ਤੇ 10000

**ਇਕਾਈਆਂ ਲਈ ਸਹਾਇਤਾ :**

**ਇਕਾਈ ਸ਼ਾਹਕੋਟ :**

1. ਦਲਬਾਰਾ ਸਿੰਘ, ਕੁਲਵਿੰਦਰ ਸਿੰਘ ਵੱਲੋਂ ਆਪਣੇ ਪਿਤਾ ਮਰਹੂਮ ਹਰਜੀਤ ਸਿੰਘ ਜੀ ਰੂਪੇਵਾਲ ਦੀ ਯਾਦ ਵਿੱਚ 10000
2. ਬਾਗਪੁਰ ਪਰਿਵਾਰ ਵੱਲੋਂ ਮਰਹੂਮ ਮਾਤਾ ਕੁਲਵੰਤ ਕੌਰ ਜੀ ਦੀ ਯਾਦ ਵਿੱਚ 10000
3. ਪ੍ਰਿੰਸੀਪਲ ਮਨਜੀਤ ਸਿੰਘ ਮਲਸੀਆਂ ਵੱਲੋਂ ਸੇਵਾ ਮੁਕਤ ਹੋਣ 'ਤੇ 10000
4. ਇੰਦਰਪਾਲ ਸਿੰਘ ਯੂ.ਕੇ. ਵੱਲੋਂ ਆਪਣੇ ਨਾਨਾ ਮਰਹੂਮ ਪ੍ਰੀਤਮ ਸਿੰਘ ਜੀ ਦੀ ਯਾਦ ਵਿੱਚ 10000
5. ਪ੍ਰਿੰਸੀਪਲ ਸਵਰਨ ਸਿੰਘ ਵੱਲੋਂ ਆਪਣੀ ਜੀਵਨ ਸਾਥਣ ਦਲਬੀਰ ਕੌਰ ਹੈੱਡ ਮਿਸਟ੍ਰੈਸ ਦੇ ਸੇਵਾ ਮੁਕਤ ਹੋਣ 'ਤੇ 1100

**ਇਕਾਈ ਰਾਮਪੁਰਾ ਫੂਲ :**

1. ਪ੍ਰਿੰਸੀਪਲ ਰਾਜ ਕੁਮਾਰ 2000
2. ਮਾਸਟਰ ਸੁਰਿੰਦਰ 1000
3. ਬੰਤ ਸਿੰਘ ਭੂਦੜ 1000
4. ਅਵਤਾਰ ਫੂਲ 1200
5. ਪੀ.ਸੀ. ਗਰਗ 1000

**ਇਕਾਈ ਅੰਮ੍ਰਿਤਸਰ :**

1. ਬੀ.ਐਮ. ਸਿੰਘ (ਉੱਘੇ ਲੇਖਕ, ਤਰਕਸ਼ੀਲ ਆਗੂ) 2000
2. ਸੁਮੀਤ ਸਿੰਘ (ਪਿਤਾ ਕਾ. ਜੋਗਿੰਦਰ ਸਿੰਘ ਜੀ ਦੀ ਯਾਦ ਵਿੱਚ) 500
3. ਧਰਵਿੰਦਰ ਕੋਹਾਲੀ (ਮੀਡੀਆ ਮੁਖੀ) (ਕੇਂਦਰੀ ਪੰਜਾਬੀ ਲੇਖਕ ਸਭਾ ਦਾ ਸਕੱਤਰ ਚੁਣੇ ਜਾਣ ਦੀ ਖੁਸ਼ੀ ਵਿੱਚ 500

**ਇਕਾਈ ਬਠਿੰਡਾ :**

ਰਾਜ ਗਿਆਨੀ (ਬਠਿੰਡਾ) 1000

# ਕੀ ਜੋਤਿਸ਼ ਵਿਗਿਆਨ ਹੈ ?



ਡਾ. ਸੁਰਿੰਦਰ ਅਜਨਾਤ

ਜੋਤਿਸ਼, ਵਿਗਿਆਨ ਨਾ ਹੋ ਕੇ ਵਿਕਾਰ ਹੈ, ਝੂਠ ਦਾ ਵਪਾਰ ਹੈ, ਆਦਮੀ ਆਪਣੇ ਆਉਣ ਵਾਲੇ ਕੱਲ੍ਹ ਨੂੰ ਲੈ ਕੇ ਚਿੰਤਤ, ਉਤਾਵਲਾ, ਤਣਾਅਗ੍ਰਸਤ ਅਤੇ ਜਗਿਆਸੂ ਹੁੰਦਾ ਹੈ, ਭਾਵੇਂ ਕਿ ਉਸ ਦੇ ਪਾਸ ਉਸ ਨੂੰ ਜਾਨਣ ਦਾ ਕੋਈ ਸਾਧਨ ਅਜੇ ਤੱਕ ਉਪਲਬਧ ਨਹੀਂ ਹੈ, ਆਦਮੀ ਦੀ ਇਸੇ ਕਮਜ਼ੋਰੀ ਦਾ ਸ਼ੈਤਾਨ ਕਿਸਮ ਦੇ ਲੋਕ, ਉਸ ਨੂੰ ਤਰ੍ਹਾਂ-ਤਰ੍ਹਾਂ ਦੇ ਸਬਜ਼ਬਾਗ ਦਿਖਾ ਕੇ, ਕਈ ਤਰ੍ਹਾਂ ਦੇ ਭੁਲੇਖੇ ਪਾ ਕੇ, ਨਾਜਾਇਜ਼ ਫਾਇਦਾ ਉਠਾਉਂਦੇ ਹਨ।

ਉਹ ਬੰਦੇ ਨੂੰ ਝੂਠ-ਮੂਠ ਹੀ ਥੋੜ੍ਹਾ ਜਿਹਾ ਖੁਸ਼ ਕਰਕੇ, ਫਿਰ ਬਹੁਤ ਵੱਡਾ ਡਰ, ਰੁਕਾਵਟ ਆਦਿ ਦਿਖਾਉਣ ਲਗਦੇ ਹਨ, ਜਦੋਂ ਦੇਖਦੇ ਹਨ ਕਿ ਸ਼ਿਕਾਰ ਜਾਲ ਵਿੱਚ ਫਸ ਗਿਆ ਹੈ ਤਾਂ ਫਿਰ ਉਹ ਉਸ ਨੂੰ ਧਾਗੇ, ਤਾਵੀਜ਼, ਯੰਤਰ, ਮੰਤਰ, ਨਗ, ਜਪ, ਸੁਆਹ ਦੀਆਂ ਪੁੜੀਆਂ ਆਦਿ ਵੇਚਣ ਲੱਗ ਪੈਂਦੇ ਹਨ, ਇਹੀ ਲੋਕ ਆਪਣੇ ਚੁੰਗਲ ਵਿੱਚ ਫਸਾ ਕੇ ਕਈਆਂ ਤੋਂ ਹੱਤਿਆਵਾਂ ਤੱਕ ਕਰਵਾ ਦਿੰਦੇ ਹਨ - ਇਨਸਾਨ ਦੀ ਬਲੀ ਤੱਕ ਦੁਆ ਦਿੰਦੇ ਹਨ। ਸਵਾਲ ਪੈਦਾ ਹੁੰਦਾ ਹੈ ਕਿ ਜੇ ਜਨਮ ਦੇ ਸਮੇਂ ਦੇ ਗ੍ਰਹਿਆਂ ਦੀ ਸਥਿਤੀ ਸਭ ਕੁੱਝ ਪਹਿਲਾਂ ਹੀ ਨਿਸ਼ਚਿਤ ਕਰ ਦਿੰਦੀ ਹੈ, ਜੇ ਭਵਿੱਖ ਪੂਰਵ ਨਿਸ਼ਚਿਤ ਹੈ, ਤਾਂ ਫਿਰ ਜੋਤਿਸ਼ੀਆਂ ਦੁਆਰਾ ਦੱਸੇ ਜਾਂਦੇ ਉਪਾਅ ਨਾਲ ਉਹ ਬਦਲ ਕਿਵੇਂ ਸਕਦਾ ਹੈ ? ਜੇ ਬਦਲ ਜਾਂਦਾ ਹੈ ਤਾਂ ਫਿਰ ਉਹ ਪੂਰਵ ਨਿਸ਼ਚਿਤ ਕਿਵੇਂ ਹੋਇਆ ? ਜੇ ਬਦਲਦਾ ਹੈ ਤਾਂ ਜਨਮ ਸਮੇਂ ਦੇ ਗ੍ਰਹਿਆਂ ਦੀ ਗਤੀ ਅਤੇ ਸਥਿਤੀ ਨਾਲ ਭਵਿੱਖ ਦਾ ਪਹਿਲਾਂ ਹੀ ਨਿਸ਼ਚਿਤ ਹੋਣਾ ਗਲਤ ਹੈ। ਜੇ ਨਹੀਂ ਬਦਲਦਾ ਤਾਂ ਉਪਾਅ ਵਾਲੀ ਦੁਕਾਨਦਾਰੀ ਗਲਤ ਹੈ, ਇੱਕੋ ਸਮੇਂ ਦੋਵੇਂ ਗੱਲਾਂ ਸਹੀ ਨਹੀਂ ਹੋ ਸਕਦੀਆਂ। ਜੇ ਸਭ ਕੁੱਝ ਪੂਰਵ ਨਿਸ਼ਚਿਤ ਹੈ ਤਾਂ ਆਤੰਕੀ ਹਮਲੇ ਵੀ ਪਹਿਲਾਂ ਹੀ ਨਿਸ਼ਚਿਤ ਹਨ। ਜੇ ਜੋਤਿਸ਼ ਦੇ ਅਖੌਤੀ ਉਪਾਅ ਨਾਲ ਪਹਿਲਾਂ ਤੋਂ ਨਿਸ਼ਚਿਤ ਘਟਨਾਵਾਂ ਬਦਲ ਜਾਂਦੀਆਂ ਤਾਂ ਕੀ ਕਿਸੇ ਜੋਤਿਸ਼ੀ ਨੇ ਅੱਜ ਤੱਕ ਕਿਸੇ ਅਤਿਵਾਦੀ ਹਮਲੇ ਦੀ ਪਹਿਲਾਂ ਸੂਚਨਾ ਦੇ ਕੇ ਆਪਣੇ ਉਪਾਅ ਨਾਲ ਉਸ ਨੂੰ ਹੋਣ ਤੋਂ ਰੋਕਿਆ ਹੈ ?

ਅਜਿਹੀ ਖ਼ਬਰ ਤਾਂ ਅੱਜ ਤੱਕ ਪੜ੍ਹਨ-ਸੁਣਨ ਨੂੰ ਨਹੀਂ ਮਿਲੀ ਹੈ, ਹਾਂ ਰੂਪ ਨਗਰ ਤੋਂ ਇਹ ਖ਼ਬਰ ਜ਼ਰੂਰ ਅਖ਼ਬਾਰਾਂ ਵਿੱਚ ਲੱਗੀ ਹੈ ਕਿ ਇੱਕ ਜੋਤਿਸ਼ੀ ਨੂੰ ਆਪਦੀ ਦੁਕਾਨ ਦਾ ਜਿੰਦਾ ਖੋਲ੍ਹਦੇ ਨੂੰ ਹੀ ਕੁੱਝ ਆਦਮੀ ਚੰਗੀ ਤਰ੍ਹਾਂ ਕੁੱਟਮਾਰ ਕੇ ਅਧਮੋਇਆ ਜਿਹਾ ਕਰਕੇ ਸੁੱਟ ਗਏ ਹਨ ਤੇ ਪੁਲਿਸ ਉਨ੍ਹਾਂ ਹਮਲਾਵਰਾਂ ਦੀ ਭਾਲ ਕਰ ਰਹੀ ਹੈ। ਜੋਤਿਸ਼ੀ ਨੂੰ ਨਾ ਤਾਂ ਘਰੋਂ ਤੁਰਨ ਲੱਗੇ ਨੂੰ ਪਤਾ ਲੱਗਿਆ ਕਿ ਜਾਂਦਿਆਂ ਹੀ ਉਸ ਨਾਲ ਕੀ ਹੋਣ ਵਾਲਾ ਹੈ ਤੇ ਨਾ ਉਸ ਨੂੰ ਕੁਟਾਪੇ ਤੋਂ ਬਾਅਦ ਵੀ ਇਹ ਪਤਾ ਚੱਲਿਆ ਕਿ ਕੁਟਾਪਾ ਚਾੜ੍ਹਨ ਵਾਲੇ ਕੌਣ ਸਨ। ਉਸ ਜੋਤਿਸ਼ੀ ਨੂੰ ਜੋਤਿਸ਼ ਨਾਲ ਜੋ ਕੁੱਝ ਪਤਾ ਲੱਗ ਜਾਣਾ ਚਾਹੀਦਾ ਸੀ, ਉਸ ਬਾਬਤ ਹੁਣ ਪੁਲਿਸ ਕੋਸ਼ਿਸ਼ਾਂ ਕਰ ਰਹੀ ਹੈ। ਜੇ ਜੋਤਿਸ਼ੀ ਆਪਣੇ ਹੀ ਭਵਿੱਖ ਬਾਬਤ, ਆਪਣੇ ਹੀ ਹਮਲਾਵਰਾਂ ਬਾਬਤ ਆਪ ਕੁੱਝ ਨਹੀਂ ਜਾਣਦਾ ਤਾਂ ਉਹ ਦੂਜਿਆਂ ਦੀ ਬਾਬਤ ਜਾਨਣ ਦਾ ਦਾਅਵਾ ਕਿਵੇਂ ਕਰ ਸਕਦਾ ਹੈ ?

ਜੋਤਿਸ਼ ਆਦਮੀ ਨੂੰ ਪੂਰਵ ਨਿਸ਼ਚਿਤਤਾਵਾਦੀ ਬਣਾਉਂਦਾ ਹੈ ਕਿ ਸਭ ਕੁੱਝ ਪਹਿਲਾਂ ਹੀ ਨਿਸ਼ਚਿਤ ਹੋ ਚੁੱਕਾ ਹੈ ਕਿ ਸਭ ਕੁੱਝ 'ਇਸ' ਤਰ੍ਹਾਂ ਹੋਣ ਵਾਲਾ ਹੈ, ਇਹ ਪੂਰਵ ਨਿਸ਼ਚਿਤਤਾਵਾਦ ਆਦਮੀ ਦੀ ਪਹਿਲ ਕਰਨ ਦੀ ਸ਼ਕਤੀ ਅਤੇ ਉੱਦਮ ਕਰਨ ਦੀ ਸਮਰੱਥਾ ਨਸ਼ਟ ਕਰਕੇ ਉਸ ਨੂੰ ਕਿਸਮਤਵਾਦੀ ਬਣਾਉਂਦਾ ਹੈ। ਕਿਸਮਤਵਾਦ ਵੀ ਪਹਿਲਾਂ ਨਿਸ਼ਚਿਤਵਾਦ ਦਾ ਹੀ ਦੂਜਾ ਰੂਪ ਹੈ, ਕਿਉਂਕਿ ਕਿਸਮਤਵਾਦੀ ਇਹੋ ਮੰਨਦਾ ਹੈ ਕਿ ਕਿਸਮਤ ਪਹਿਲਾਂ ਹੀ ਲਿਖੀ ਜਾ ਚੁੱਕੀ ਹੈ।

ਅੱਜ ਆਦਮੀ ਜਿਸ ਮੁਕਾਮ 'ਤੇ ਪੁੱਜਿਆ ਹੈ, ਮਨੁੱਖੀ ਸੱਭਿਅਤਾ ਜਿਨ੍ਹਾਂ ਬੁਲੰਦੀਆਂ 'ਤੇ ਪੁੱਜੀ ਹੈ - ਇਹ ਸਭ ਮਨੁੱਖ ਦੀ ਪਹਿਲਕਦਮੀ ਦਾ ਹੀ ਨਤੀਜਾ ਹੈ, ਜੇ ਆਦਮੀ ਪਹਿਲ ਨਾ ਕਰਦਾ, ਉਸ ਨੇ ਪਸ਼ੂ ਦੇ ਪੱਧਰ 'ਤੇ ਹੀ ਬਣਿਆ ਰਹਿਣਾ ਸੀ, ਉਹ ਪਸ਼ੂ ਵਾਂਗ ਹੀ ਹਾਲਾਤ ਦੇ ਹੱਥਾਂ ਵਿੱਚ ਕਠਪੁਤਲੀ ਬਣਿਆ ਰਹਿੰਦਾ, ਅੱਜ ਜੋ ਉਸ ਨੇ ਤਰੱਕੀ ਕੀਤੀ ਹੈ, ਹਾਲਾਤ ਨੂੰ, ਕੁਦਰਤੀ ਸ਼ਕਤੀਆਂ ਨੂੰ ਉਸ ਨੇ ਜੋ ਆਪਣੇ ਮੁਤਾਬਕ ਢਾਲਿਆ ਹੈ, ਉਨ੍ਹਾਂ 'ਤੇ ਜੋ ਜਿੱਤ ਪ੍ਰਾਪਤ ਕੀਤੀ ਹੈ, ਇਹ ਸਭ ਕਦੇ ਸੰਭਵ ਨਾ ਹੁੰਦਾ ਜੇ ਬੰਦਾ ਇਹ ਮੰਨ ਕੇ ਚੱਲਦਾ ਹੈ ਕਿ ਜੋ ਹੋਣਾ ਹੈ ਉਹ ਸਭ ਪਹਿਲਾਂ ਹੀ ਨਿਸ਼ਚਿਤ ਹੈ ਤੇ ਸਾਡੇ ਉੱਦਮ ਦਾ ਕੋਈ ਅਰਥ ਨਹੀਂ।

ਅੱਜ ਵੀ ਇਨਸਾਨ ਦੇ ਅਨੇਕਾਂ ਦੁਸ਼ਮਣ ਹਨ, ਅਨੇਕਾਂ ਬਿਮਾਰੀਆਂ ਹਨ, ਜਿਨ੍ਹਾਂ ਨੂੰ ਖਤਮ ਕਰਨਾ ਜ਼ਰੂਰੀ ਹੈ। ਇਸੇ ਤਰ੍ਹਾਂ ਪੂਰਵ ਨਿਸ਼ਚਿਤਤਾਵਾਦ ਵੀ ਇਨਸਾਨ ਦਾ ਜਾਨੀ ਦੁਸ਼ਮਣ ਹੈ। ਇਸ ਜਾਨੀ ਦੁਸ਼ਮਣ ਦੀ ਪੈਰਵੀ ਕਰਨ ਵਾਲਾ ਜੋਤਿਸ਼ ਵੀ

ਇਨਸਾਨ ਦਾ ਦੁਸ਼ਮਣ ਹੈ ਕਿਉਂਕਿ ਇਹ ਉਸ ਦੀਆਂ ਸੰਭਾਵਨਾਵਾਂ ਨੂੰ ਖਤਮ ਕਰਦਾ ਹੈ, ਉਸ ਦੀ ਪਹਿਲ ਨੂੰ ਰੋਕਦਾ ਹੈ ਅਤੇ ਉਸ ਦੀ ਰਚਨਾਤਮਕਤਾ ਨੂੰ ਖੋਰਾ ਲਾਉਂਦਾ ਹੈ।

ਪ੍ਰਕਿਰਤਿਕ ਘਟਨਾਵਾਂ ਨਿਊਟਰਲ (ਬਿਨ੍ਹਾਂ ਪੱਖ ਤੋਂ, ਉਦਾਸੀਨ) ਹੁੰਦੀਆਂ ਹਨ, ਉਨ੍ਹਾਂ ਦਾ ਨਾ ਕਿਸੇ ਨਾਲ ਕੋਈ ਵੈਰ ਹੁੰਦਾ ਹੈ ਤੇ ਨਾ ਹੀ ਪ੍ਰੇਮ ਤੇ ਨਾ ਹੀ ਉਨ੍ਹਾਂ ਨੂੰ ਦਾਨ-ਪੁੰਨ ਜਾਂ ਚੰਗੇ-ਮੰਦੇ ਨਾਲ ਕੋਈ ਵਾਸਤਾ ਹੁੰਦਾ ਹੈ ਕਿਉਂਕਿ ਇਹ ਸਭ ਚੀਜ਼ਾਂ ਮਨੁੱਖ ਦੀਆਂ ਕਦਰਾਂ-ਕੀਮਤਾਂ ’ਤੇ ਅਧਾਰਤ ਹੁੰਦੀਆਂ ਹਨ। ਇਸ ਕਰਕੇ ਉਨ੍ਹਾਂ ਲਈ ਉਸਤੁਤਿ, ਦਾਨ, ਸਿਮਰਨ, ਬਲੀ, ਚੜ੍ਹਾਵਾ, ਜਾਪ, ਧਾਗਾ-ਤਾਵੀਜ਼, ਯੰਤਰ, ਮੰਤਰ ਆਦਿ ਦਾ ਕੋਈ ਅਰਥ ਨਹੀਂ। ਜੇ ਕੋਈ ਬੰਦਾ ਬਿਜਲੀ ਦੀ ਨੰਗੀ ਤਾਰ ਜਿਸ ਵਿੱਚ ਕਰੰਟ ਹੋਵੇ, ਦੀ ਉਸਤੁਤਿ ਕਰੇ, ਉਸਦਾ ਨਾਮ ਜਪੇ, ਉਸ ਅੱਗੇ ਢੋਲਕ-ਛੈਣੇ ਵਜਾਵੇ, ਉਸ ਦੀ ਆਰਤੀ ਉਤਾਰੇ ਤਾਂ ਵੀ ਛੂਹੀ ਜਾਣ ’ਤੇ ਉਹ ਕਰੰਟ ਮਾਰੇਗੀ ਹੀ, ਇਸ ਲਈ ਸਪੱਸ਼ਟ ਹੈ ਕਿ ਪ੍ਰਕਿਰਤਿਕ ਘਟਨਾਵਾਂ, ਭਾਵੇਂ ਉਹ ਪਹਿਲਾਂ ਨਿਸ਼ਚਿਤ ਹੋਣ ਜਾਂ ਨਾ ਹੋਣ, ਉਨ੍ਹਾਂ ਲਈ ਉਪਾਵਾਂ ਦਾ ਕੋਈ ਅਰਥ ਨਹੀਂ ਜਿਨ੍ਹਾਂ ਦੀ ਜੋਤਿਸ਼ੀ ਅਤੇ ਉਸੇ ਤਰ੍ਹਾਂ ਦੇ ਦੂਜੇ ਲੋਕ ਵਕਾਲਤ ਕਰਦੇ ਹਨ।

ਇੱਛਾਵਾਂ ਦੇ ਪੂਰਾ ਨਾ ਹੋਣ ਵਿੱਚ ਨਾ ਨਗ ਕੁੱਝ ਕਰ ਸਕਦੇ ਹਨ, ਨਾ ਜੰਤਰ-ਮੰਤਰ-ਤੰਤਰ ਅਤੇ ਨਾ ਅਜਿਹਾ ਹੋਰ ਕੁੱਝ। ਇੱਛਾਵਾਂ ਉਸ ਉੱਦਮ ਨਾਲ ਪੂਰੀਆਂ ਹੁੰਦੀਆਂ ਹਨ, ਜੋ ਉਨ੍ਹਾਂ ਦੀ ਪੂਰਤੀ ਲਈ ਲੋੜੀਂਦਾ ਹੋਵੇ। ਪ੍ਰੀਖਿਆ ’ਚੋਂ ਪਾਸ ਹੋਣ ਲਈ ਹੋਰ ਤਰ੍ਹਾਂ ਦਾ ਉੱਦਮ ਲੋੜੀਂਦਾ ਹੈ। ਵਿਦੇਸ਼ ਵਿੱਚ ਜਾਣ ਲਈ ਹੋਰ ਤਰ੍ਹਾਂ ਦਾ। ਜੇ ਪੂਜਾ-ਪਾਠ, ਜੋਤਿਸ਼ੀਆਂ ਦੇ ਵਾਅਦਿਆਂ, ਪੁਰੋਹਿਤਾਂ ਦੁਆਰਾ ਦਿਖਾਏ ਸਬਜ਼ਬਾਗਾਂ, ਯੱਗਾਂ ਆਦਿ ਨਾਲ ਹੀ ਚੰਗੀ ਫਸਲ ਘਰ ਆ ਜਾਂਦੀ ਤਾਂ ਨਾ ਕੋਈ ਚੰਗੇ ਬੀਜਾਂ ਦੀ ਖੋਜ ਕਰਦਾ, ਨਾ ਲੋੜੀਂਦੀਆਂ ਖਾਦਾਂ ਬਣਦੀਆਂ, ਨਾ ਪਾਣੀ ਦੇਣ ਦੇ ਸਾਧਨ ਵਿਕਸਿਤ ਹੁੰਦੇ। ਬਸ, ਯੱਗ ਕਰਦੇ, ਮੰਤਰ ਪੜ੍ਹਦੇ ਸਭ ਕੁੱਝ ਮਨ ਚਾਹਿਆ ਹੋ ਜਾਂਦਾ। ਇਸ ਸਭ ਦਾ ਵਿਕਾਸ ਇਸ ਗੱਲ ਦਾ ਸਬੂਤ ਹੈ ਕਿ ਇਹ ਸਭ ਟੂਣੇ-ਟੋਟਕੇ ਜਦ ਫੇਲ੍ਹ ਹੋ ਗਏ ਤਾਂ ਆਦਮੀ ਨੇ ਵਿਕਾਸ ਕਰਨ ਦਾ ਰਾਹ ਫੜਿਆ। ਜੇ ਯੱਗਾਂ ਨਾਲ ਹੀ, ਪਾਠਾਂ, ਨਾਮ ਸਿਮਰਨ, ਦਾਨ, ਉਸਤੁਤਿ, ਧਾਗੇ-ਤਵੀਤਾਂ ਨਾਲ ਕੁੱਝ ਹੁੰਦਾ ਤਾਂ ਦੂਜੇ ਸਾਧਨ ਕਦੇ ਵਿਕਸਿਤ ਹੀ ਨਾ ਹੁੰਦੇ।

ਜਰੂਰਤ ਇਸ ਗੱਲ ਦੀ ਹੈ ਕਿ ਅਸੀਂ ਉੱਦਮ ਦਾ ਰਾਹ ਅਪਣਾਈਏ, ਮਨੁੱਖ ਦੀ ਭਵਿੱਖ ਨੂੰ ਜਾਨਣ ਦੀ ਕਮਜ਼ੋਰੀ ਦਾ ਨਾਜਾਇਜ਼ ਫਾਇਦਾ ਉਠਾਉਣ ਵਾਲੇ ਪੇਸ਼ੇਵਰ ਜਾਲਸਾਜ਼ਾਂ ਤੋਂ ਸਾਵਧਾਨ ਰਹੀਏ, ਆਪਣੇ ਅੰਦਰ ਜ਼ਿਆਦਾ ਤੋਂ ਜ਼ਿਆਦਾ ਵਿਗਿਆਨਕ ਸੋਝੀ ਪੈਦਾ ਕਰੀਏ ਅਤੇ ਕਾਰਨ ਤੇ ਕਾਰਜ ਦੇ ਸਬੰਧਾਂ ਨੂੰ ਸਮਝ ਕੇ ਜੀਵਨ ਵਿੱਚ ਅੱਗੇ ਵਧੀਏ।

**(ਲਿਖਤ ‘ਜੋਤਿਸ਼ ਅਤੇ ਵਿਗਿਆਨ’ ਦੇ ਕੁੱਝ ਅੰਸ਼)**

---

# ਪਾਠਕਾਂ ਦੇ ਖਤ

ਬਹੁਤ ਦੇਰ ਸੋਚਦਾ ਰਿਹਾ ਕਿ ਸਤੰਬਰ-ਅਕਤੂਬਰ 19 ਅੰਕ ਵਿੱਚ ਕੋਈ ‘ਕਟਾਨੂ’ ਫੜਾਂ ਪਰ ਸਫ਼ਲ ਨਹੀਂ ਹੋਇਆ, ਪਰ ਇੱਕ ਗੱਲ ਜਰੂਰ ਲੱਭ ਗਈ ਕਿ ਇਸ ਪਰਚੇ ਦੇ ਲੇਖਕ ਇੰਨੀਆਂ ਨਿੱਗਰ, ਗੂੜ੍ਹ-ਗਿਆਨ ਦੀਆਂ ਗੱਲਾਂ ਕਿੱਥੋਂ ਲੱਭ ਲਿਆਉਂਦੇ ਹਨ। ਗੱਲ ਕਹਿਣ ਦਾ ਪਿਆਰਾ ਅਤੇ ਮਿੱਠਾ-ਮਿੱਠਾ ਲਹਿਜਾ ਕਮਾਲ ਦਾ ਹੁੰਦਾ ਹੈ। ਇਸ ਅੰਕ ਦੀ ਕਹਾਣੀ ‘ਕੀੜਾ’, ਐੱਫ.ਐੱਮ. ਨੋਲਜ਼ ਦੀ ਕੁਟੇਸ਼ਨ, ਬਾਲ ਪੰਨੇ, ਬੋਲ ਸਦੀਵੀਂ ਅਤੇ ਬੁਝਾਰਤਾਂ ਭਾਵੇਂ ਕਿ ਬਹੁਤੀਆਂ ਪ੍ਰਭਾਵਸ਼ਾਲੀ ਨਹੀਂ ਲੱਗੀਆਂ ਪ੍ਰੰਤੂ ਕਿਸੇ ਲਈ ਤਾਂ ਜਰੂਰ ਮਾਇਨੇ ਰੱਖਦੀਆਂ ਹਨ। ਸਮਾਜ ਦਾ ਫਿਕਰ ਕਰਨ ਵਾਲੇ ਸੁਹਿਰਦ ਕਲਮਾਂ ਵਾਲਿਓ, ਸਿਰੜੀ ਤਰਕਸ਼ੀਲ ਕਾਮਿਓ : ਸਲੂਟ ਵਾਲਾ ਹੱਥ ਮੱਲੋ-ਮੱਲੀਂ ਉੱਪਰ ਉੱਠ ਗਿਆ।

“ਮਾਂ ਧਰਤੀਏ ਤੇਰੀ ਗੋਦ ਨੂੰ ਚੰਨ ਹੋਰ ਬਥੇਰੇ,
ਤੂੰ ਮਘਦਾ ਰਹੀਂ ਵੇ ਸੂਰਜਾ ਕੰਮੀਆਂ ਦੇ ਵਿਹੜੇ।”

**- ਅਜੀਤ ਪ੍ਰਦੇਸੀ**

‘ਤਰਕਸ਼ੀਲ’ ਮੈਗਜ਼ੀਨ ਕਈ ਸਾਲਾਂ ਤੋਂ ਪੜ੍ਹ ਰਿਹਾ ਹਾਂ। ਨਵੰਬਰ-ਦਸੰਬਰ ਅੰਕ ਦਾ ਤਕਰੀਬਨ ਸਾਰਾ ਮੈਟਰ ਹੀ ਪੜ੍ਹਨਯੋਗ ਅਤੇ ਸਾਂਭਣਯੋਗ ਹੈ। ਇਹ ਵਿਚਾਰਨ ਵਾਲੀ ਗੱਲ ਹੈ ਕਿ ਇਸ ਮੈਗਜ਼ੀਨ ਦੇ ਹੋਰ ਵਧੇਰੇ ਪਾਠਕ ਕਿਵੇਂ ਬਣਾਏ ਜਾਣ। ਮੁੱਖ ਪੰਨੇ ਉੱਪਰ ਇਸ ਨੂੰ ਗਿਆਨ, ਵਿਗਿਆਨ ਤੇ ਚਿੰਤਨ ਦੀ ਆਵਾਜ਼ ਲਿਖਿਆ ਹੁੰਦਾ ਹੈ, ਪਰ ਇਸ ਅੰਕ ਦੇ ਬਵੰਜਾ ਸਫ਼ਿਆਂ ਵਿੱਚੋਂ ਸਿਰਫ਼ ਪੰਦਰਾਂ ਸਫ਼ੇ ਹੀ ਹਨ ਜੋ ਸਿੱਧੇ ਤੌਰ ’ਤੇ ਵਿਗਿਆਨ ਦੀ ਗੱਲ ਕਰਦੇ ਹਨ। ਬਾਰਾਂ ਸਫ਼ੇ ਤਰਕਸ਼ੀਲ ਸੁਸਾਇਟੀ ਦੀਆਂ ਆਪਣੀਆਂ ਸਰਗਰਮੀਆਂ ਆਦਿ ਨਾਲ ਸਬੰਧਤ ਹਨ, ਬਾਕੀ ਸਾਰੇ ਸਫ਼ੇ ਧਾਰਮਿਕ, ਰਾਜਨੀਤਕ ਵਿਸ਼ਿਆਂ ਨਾਲ ਸਬੰਧਤ ਹਨ। ਮੈਗਜ਼ੀਨ ਦੀ ਗਿਣਤੀ ਵਧਾਉਣ ਲਈ ਇਸ ਵਿੱਚ ਨੌਜਵਾਨਾਂ, ਬੱਚਿਆਂ ਅਤੇ ਵਿਗਿਆਨ ਨਾਲ ਸਿੱਧੇ ਤੌਰ ’ਤੇ ਸਬੰਧਤ ਵਿਸ਼ਿਆਂ ਬਾਰੇ ਵੱਧ ਜਾਣਕਾਰੀ ਹੋਣੀ ਚਾਹੀਦੀ ਹੈ। ਕੁੱਝ ਹਲਕੇ-ਫੁਲਕੇ ਲੇਖ ਆਦਿ ਸ਼ੁਰੂ ਦੇ ਸਫ਼ਿਆਂ ਵਿੱਚ ਲਾਉਣੇ ਚਾਹੀਦੇ ਸਨ। ਜਿਸ ਮੈਗਜ਼ੀਨ ਨੂੰ ਛਪਦਿਆਂ ਤੀਹ ਸਾਲ ਤੋਂ ਉੱਪਰ ਹੋ ਗਏ ਹੋਣ, ਉਸ ਨੂੰ ਆਪਣੇ ਨਵੇਂ ਪਾਠਕਾਂ ਦਾ ਘੇਰਾ ਵਧਾਉਣ ਬਾਰੇ ਲਗਾਤਾਰ ਸੋਚਣਾ ਚਾਹੀਦਾ ਹੈ। **- ਇੰਦਰਜੀਤ ਸਿੰਘ, ਸੁਧਾਰ (ਲੁਧਿਆਣਾ)**

*ਬਾਲ ਕਹਾਣੀ*

# ਲਾਲ ਸਿੰਘਾਂ ਵਾਲਾ ਦਿਓ



**ਹਰਮੇਸ਼ ਮਾਲੜੀ**

ਚੌਥੀ ਜਮਾਤ 'ਚ ਪੜ੍ਹਦਾ ਮੀਤ, ਜਿਉਂ ਸਕੂਲੋਂ ਆਇਆ ਸੀ, ਮੰਮਾ ਦੇ ਫੋਨ 'ਤੇ ਗੇਮਾਂ ਖੇਡਣ 'ਚ ਮਸਤ ਸੀ।... "ਹੂ ਹੂ ਆ ਹਾ ... ਹੁਰਰ .. ਆਹਾ ਜੀ ... ਪੰਜ ਮਾਰਤੇ ... ਪੰਜ..." ਦੋਵੇਂ ਹੱਥਾਂ ਦੀਆਂ ਪਹਿਲੀਆਂ ਉਂਗਲੀਆਂ ਖੜ੍ਹੀਆਂ ਕਰਕੇ ਮੀਤ ਇਉਂ ਬੁੜਕਿਆ ਜਿਵੇਂ ਸੱਚੀਂ ਕੋਈ ਵੱਡਾ ਮਾਰਕਾ ਮਾਰਿਆ ਹੋਵੇ।

"ਵੇ ਫੋਟ ਕੀਹਨੂੰ ਮਾਰੀ ਜਾਨਾ" ਭਰੜਿਆਈ ਆਵਾਜ਼ 'ਚ ਲਾਗੇ ਬੈਠੀ ਦਾਦੀ ਨੇ ਮੀਤ ਨੂੰ ਹਟਕਿਆ।...ਦਾਦੀ ਦੇ ਮੂੰਹ 'ਚ ਹੁਣ ਕੋਈ ਦੰਦ ਨਹੀਂ ਸੀ ਰਿਹਾ, ਹਨੇਰਾ ਪਏ ਤੋਂ ਉਹਨੂੰ ਬਿਲਕੁਲ ਦਿੱਸਣੋਂ ਵੀ ਹਟ ਜਾਂਦਾ ਸੀ। ਪਰ ਟਿਕ ਟਿਕ ਤੇ ਠੂਹ ਠਾਹ ਦੀਆਂ ਆਵਾਜ਼ਾਂ ਉਹਨੂੰ ਸਾਫ ਸੁਣਦੀਆਂ ਸਨ ਜਿਹੜੀਆਂ ਉਹਨੂੰ ਬੁਰੀਆਂ ਲੱਗਦੀਆਂ ਸਨ। "ਕੁੜੇ ਬਹੂ..ਜ਼ਰਾ ਏਧਰ ਵੀ ਧਿਆਨ ਕਰ...ਜਵਾਕ ਕੀ ਕਰੀ ਜਾਂਦਾ..." ਬੇਬੇ ਨੇ ਅੰਦਾਜ਼ੇ ਜਿਹੇ ਨਾਲ ਮੀਤ ਦੀ ਮਾਂ ਨੂੰ ਤਾੜਨਾ ਕੀਤੀ।

"ਕੋਈ ਨਾ ਬੀਬੀ ਗੇਮ ਖੇਲ੍ਹਦਾ ਹੋਣੈ..." ਮੀਤ ਦੀ ਮਾਂ ਨੇ ਵੀ ਰਸੋਈ 'ਚੋਂ ਉੱਚੀ ਦੇਣੇ ਕਿਹਾ।

"ਕੁੜੇ ਇਹ ਕਿਹੜੀਆਂ ਗੇਮਾਂ...ਬੰਦੇ ਮਾਰਨ ਦੀਆਂ ? ਫੋਟ ਕੀ ਜਮਾਨੇ ਆ ਗਏ...ਰਾਤ ਨੂੰ ਬਿਸਤਰੇ 'ਤੇ ਮੂਤਦਾ ਵੱਡਾ..."

ਮੀਤ ਦੇ ਪਾਪਾ, ਪੰਜ ਛੀਂ ਸਾਲ ਹੋਗੇ ਸੀ...ਦੁਬਈ ਗਏ ਹੋਏ ਸੀ ਘਰ ਵਿੱਚ ਸਭ ਤੋਂ ਛੋਟਾ ਬੱਚਾ ਹੋਣ ਕਰਕੇ ਸਾਰੇ ਮੀਤ ਨੂੰ ਬਹੁਤ ਪਿਆਰ ਕਰਦੇ ਸੀ। ਵੱਡਾ ਤਾਇਆ ਕਰਨੈਲ ਤਾਂ ਉਹਨੂੰ ਕੰਧਾੜਿਆ ਤੋਂ ਲਾਹੁੰਦਾ ਈ ਨਹੀਂ ਸੀ।...ਪਰ ਹੁਣ ਜਦੋਂ ਦਾ ਮੀਤ ਨੂੰ ਮੋਬਾਇਲ 'ਤੇ ਗੇਮਾਂ ਖੇਡਣ ਦਾ ਭੁਸ ਪੈ ਗਿਆ ਸੀ...ਉਹ ਕਿਸੇ ਕੋਲ ਜਾਂਦਾ ਈ ਨਹੀਂ ਸੀ...ਉਹਦਾ ਸੁਭਾਅ ਚਿੜਚਿੜਾ ਤੇ ਜਿੱਦੀ ਹੋ ਗਿਆ ਸੀ।...ਰਾਤ ਨੂੰ ਉਹ ਕਈ ਵਾਰ ਬੜਾਅ ਕੇ ਉੱਠਦਾ ਡਰ ਵੀ ਜਾਂਦਾ ਸੀ। ਪ੍ਰੇਸ਼ਾਨ ਤਾਂ ਸਾਰਾ ਪਰਿਵਾਰ ਹੀ ਸੀ। ਪਰ ਤਾਇਆ ਕਰਨੈਲ ਵਧੇਰੇ ਪ੍ਰੇਸ਼ਾਨ ਸੀ। ਉਹਨੂੰ ਛੋਟੇ ਭਰਾ ਦੀ ਗੈਰਹਾਜ਼ਰੀ 'ਚ ਜਵਾਨ ਦੇ 'ਵਿਗੜਨ' ਦਾ ਖਤਰਾ ਲੱਗਦਾ ਸੀ। ਸਗੋਂ ਅਜਿਹੀਆਂ ਗੇਮਾਂ ਕਰਕੇ ਮੀਤ, ਜਿੱਦੀ ਤੇ ਡਰਪੋਕ ਹੀ ਬਣਦਾ ਜਾ ਰਿਹਾ ਸੀ।

ਅੱਜ ਤਾਇਆ ਜੀ ਜਰਾ ਸਵੱਖਤੇ ਘਰ ਆ ਗਏ ਸੀ। ਲਾਡ ਕਰਦਿਆਂ ਉਹ ਮੀਤ ਨੂੰ ਨਾਲ ਲੈ ਕੇ ਬੇਬੇ ਵਾਲੇ ਕਮਰੇ ਵਿੱਚ ਆਏ ਤੇ ਆਪਣੇ ਬਚਪਨ ਦੀ ਕੋਈ ਬਹਾਦਰੀ ਵਾਲੀ ਕਹਾਣੀ ਸੁਣਾਉਣ ਦੇ ਮਨਸ਼ੇ ਨਾਲ ਉਹਨਾਂ ਆਪਣੇ ਸਕੂਲ ਤੋਂ ਗੱਲ ਸ਼ੁਰੂ ਕੀਤੀ। ਮੀਤ ਦੀ ਉਤਸੁਕਤਾ ਵੀ ਜਾਗ ਪਈ ਸੀ। ਤਾਇਆ ਜੀ ਨੇ ਲੰਮਾ ਸਾਹ ਅੰਦਰ ਖਿੱਚ ਕੇ ਗੱਲ ਸ਼ੁਰੂ ਕੀਤੀ।

'ਆਹੀ..ਤੇਰੇ ਆਲਾ ਸਕੂਲ ਉਦੋਂ ਪਿੰਡੋਂ ਵਾਹਵਾ ਦੂਰ ਹੁੰਦਾ ਸੀ। ਪੰਜ ਜਮਾਤਾਂ ਲਈ ਪੰਜ ਕਮਰੇ...ਇੱਕ ਦਫਤਰ ਤੇ ਬਸ। ਸਾਰਿਆਂ ਕਮਰਿਆਂ ਦੇ ਮੂਹਰੇ ਵਰਾਂਡਾ...ਅੱਗੇ ਪਿੱਛੇ ਬੰਦੇ ਦੇ ਕਲਾਵੇ ਜਿੱਡੇ ਮੋਟੇ, ਵੱਡੇ ਵੱਡੇ ਸਫੈਦੇ। ਉਤਾਂਹ ਦੇਖਿਆ ਡਰ ਆਉਂਦਾ ਸੀ। ਜਦੋਂ ਹਵਾ ਵਗਦੀ ਤਾਂ ਇਕ ਸਾਰ ਸਰਗਰ ਕਰਦੇ ਸਫੈਦਿਆਂ ਦੇ ਪੱਤੇ ਇਉਂ ਲੱਗਦੇ ਜਿਵੇਂ ਕੋਈ ਦਿਓ ਹਾ ਹਾ ਕਰਕੇ ਹੱਸਦਾ ਹੋਵੇ...ਸਕੂਲ ਦੀ ਛੋਟੀ ਜਿਹੀ ਗਰਾਊਂਡ ਲੰਘ ਕੇ ਇੱਕ ਛੋਟੀ ਜਿਹੀ ਛੱਪੜੀ ਸੀ...ਜਿੱਥੇ ਅਸੀਂ 'ਦੋ ਮਿੰਟ' ਕਰਨ ਜਾਂਦੇ ਹੁੰਦੇ ਸਾਂ...ਛੱਪੜੀ ਦੇ ਦੁਆਲੀ ਸੰਘਣੀ ਝਿੜੀ ਹੁੰਦੀ ਸੀ...ਝਿੜੀ 'ਚ ਰਹਿੰਦਾ ਸੀ ਬੱਗਾ ਢੱਠਾ...।"

"ਵੇ ਉਹ ਢੱਠਾ ਕਾਹਨੂੰ ਸੀ, ਦਿਓ ਸੀ..." ਦਾਦੀ ਦੀ ਭਰੜਿਆਈ ਆਵਾਜ਼ ਨੇ ਇੱਕ ਦਮ ਕਹਾਣੀ ਦਾ ਕਾਂਟਾ ਬਦਲ ਦਿੱਤਾ। ਮੀਤ ਦੇ ਕੋਮਲ ਮਨ ਨੇ ਪਹਿਲਾਂ ਹੀ ਤਾਇਆ ਜੀ ਦੇ ਸ਼ਬਦਾਂ ਵਿਚਲੇ ਪੱਤਿਆਂ 'ਚ ਹੱਸਦੇ ਦਿਓ ਦੀ 'ਕੰਨੀ' ਫੜ੍ਹ ਲਈ ਸੀ। ਉਸਦਾ ਧਿਆਨ ਦਾਦੀ ਵੱਲ ਚਲਿਆ ਗਿਆ। ਮੀਤ ਨੇ ਟੈਲੀਵਿਜ਼ਨ 'ਤੇ ਸਿੰਗਾ ਵਾਲਾ ਕਾਲਾ ਦਿਓ ਦੇਖਿਆ ਹੋਇਆ ਸੀ। ਜੀਹਦੇ ਵੱਡੇ ਦੰਦ ਵੀ ਸਨ। "ਫੇ ਬੇਬੇ ?"

ਕਰਨੈਲ ਨੂੰ ਚੁੱਪ ਦੇਖਕੇ ਬੇਬੇ ਦਾ ਹੌਂਸਲਾ ਵਧ ਗਿਆ, ਉਹਨੂੰ ਲੱਗਾ ਕਰਨੈਲ ਵੀ ਉਸਦੀ ਗੱਲ ਸੁਣ ਰਿਹਾ ਹੈ। ਉਸ ਤਾਏ ਭਤੀਜੇ ਦੋਹਾਂ ਨੂੰ ਸਾਂਝਾ ਸੰਬੋਧਨ ਕੀਤਾ, "ਵੇਹ ਉਹ ਤਾਂ ਚਿਰੋਕਣਾ ਇੱਥੇ ਸਕੂਲ 'ਚ ਰਹਿੰਦਾ ਸੀ। ਰੂਪ ਵਟਾ ਕੇ। ਪਹਿਲਾਂ ਕਹਿੰਦੇ ਉਹ ਬੱਗਾ ਹੁੰਦਾ ਸੀ। ਹੁਣ ਜਦੋਂ ਦੀ ਝਿੜੀ ਵੱਢੀ ਆ ਉਸ ਆਪਣਾ ਰੰਗ ਕਾਲਾ ਕਰ ਲਿਆ ਤੇ ਹੁਣ ਉਹ ਢੱਠੀ ਮਸੀਤ 'ਚ ਰਹਿੰਦਾ।"

ਦਾਦੀ ਦੇ ਬੋਲਾਂ 'ਚੋਂ ਇੱਕੋ ਵਾਰਗੀ... ਕਾਲਾ... ਬੱਗਾ... ਝਿੜੀ...ਤੇ ਢੱਠੀ ਮਸੀਤ ਜਿਹੇ ਸ਼ਬਦ ਸੁਣਕੇ, ਜਿਹੜੇ ਮੀਤ ਦੀ ਸਮਝੋਂ ਬਾਹਰ ਸਨ ਮੀਤ ਦੀ ਉਤਸੁਕਤਾ ਹੋਰ ਵਧ ਗਈ।

"ਅੱਛਾ! ਦਾਦੀ ਫੇਰ!!"

"ਉਹ ਤਾਂ, ਤੇਰਾ ਬਾਪੂ ਦਸਦਾ ਹੁੰਦਾ ਸੀ ...ਮੁੰਡਾ ਬਣਕੇ ਪੜ੍ਹਦਾ ਵੀ ਰਿਹਾ।"

ਦਾਦੀ ਨੇ ਅਸਲੋਂ ਹੀ ਕਹਾਣੀ ਨੂੰ ਨਵਾਂ ਮੋੜ ਦੇ ਕੇ ਰੌਚਕ ਬਣਾ ਦਿੱਤਾ। ਇਸਤੋਂ ਪਹਿਲਾ ਕਿ ਕਰਨੈਲ ਬੇਬੇ ਨੂੰ ਟੋਕਦਾ...ਮੀਤ ਬੋਲ ਪਿਆ "ਹੈਂ ਦਾਦੀ...ਉਸਦੇ ਤਾਂ ਸਿੰਗ ਹੁੰਦੇ ਆਂ...ਬੱਚਿਆਂ ਨੂੰ ਉਹਤੋਂ ਡਰ ਨਹੀਂ ਸੀ ਲੱਗਦਾ?" ਕਰਨੈਲ ਨੂੰ ਮੀਤ ਦਾ ਕਿੰਤੂ ਕਰਨਾ ਚੰਗਾ ਲੱਗਾ ਉਸ ਚੁੱਪ ਹੀ ਵੱਟੀ ਰੱਖੀ।

"ਮੈਂ ਤੈਨੂੰ ਦੱਸਿਆ ਤਾਂ ਹੈ...ਉਹ ਮੁੰਡਾ ਬਣਕੇ ਪੜ੍ਹਦਾ ਸੀ।"

"ਮੁੰਡਾ ਬਣਕੇ? ਫੇਰ ਪਤਾ ਕਿਵੇਂ ਲੱਗਾ?"

"ਉਸਤਾਦ ਨੂੰ ਸ਼ੱਕ ਪੈ ਗਿਆ ਸੀ"

"ਉਸਤਾਦ? ਕੁਝ ਸਹਿਮ ਗਏ ਮੀਤ ਨੂੰ ਸਮਝ ਨਾ ਲੱਗੀ।"

"ਵੇ ਆਹੀ 'ਮਾਸਟਰ ਈ ਹੁੰਦਾ ਉਸਤਾਦ"

ਦਾਦੀ ਦੇ ਝੁਰੜੀਆਂ ਭਰੇ ਚਿਹਰੇ 'ਤੇ ਡਰ ਦੇ ਭਾਵ ਦੇਖਕੇ ਮੀਤ ਦਾ ਹੁੰਗਾਰਾ ਮੱਠਾ ਹੋ ਗਿਆ...ਉਹਦੇ ਸਵਾਲ ਮੁੱਕ ਗਏ ਸੀ...ਉਹ ਤਾਇਆ ਜੀ ਦੀ ਗੋਦੀ 'ਚ ਸੁੰਗੜਦਾ ਜਾਂਦਾ ਸੀ। ਪਰ ਦਾਦੀ ਨੂੰ ਕਿਹੜਾ ਦੀਂਦਾ ਸੀ...ਉਸ ਕਹਾਣੀ ਜਾਰੀ ਰੱਖੀ।'ਉਸਤਾਦ ਜੀ ਨੇ ਸ਼ੱਕ ਕੱਢਣ ਲਈ...ਸਾਰੇ ਬੱਚਿਆਂ ਨੂੰ ਘਰੋਂ ਪਾਥੀਆਂ ਲਿਆਉਣ ਲਈ ਕਿਹਾ...ਕੋਈ ਦੋ ਪਾਥੀਆਂ ਕੋਈ ਚਾਰ ਲਿਆਇਆ...ਪਰ ਉਹ ਜਿਹੜਾ ਦਿਓ ਸੀਗਾ ਉਹ ਗਹਾਰਾ ਹੀ ਚੁੱਕ ਲਿਆਇਆ।"

"ਬੀਬੀ ਕੀ ਜਵਾਕ ਨੂੰ ਮਨਘੜ੍ਹਤ ਗੱਲਾਂ ਸੁਣਾਈ..."

"ਲੈ ਤੇਰਾ ਬਾਪੂ ਕਿਤੇ ਝੂਠ ਬੋਲਦਾ ਸੀ...ਉਹ ਤਾਂ ਹੁਣ ਵੀ ਢੱਠੀ ਮਸੀਤ 'ਚ ਰਹਿੰਦਾ ਕਾਲਾ ਢੱਠਾ ਬਣਕੇ, ਜੀਹਦੇ ਲਾਲ ਸਿੰਗ ਆ।" ਦਾਦੀ ਆਪਣੀ ਗੱਲ 'ਤੇ ਅੜੀ ਹੋਈ ਸੀ। ਪਰ ਮੀਤ ਤਾਇਆ ਜੀ ਦੀ ਗੋਦੀ 'ਚ ਸਹਿਮਿਆ ਬੈਠਾ ਸੀ। ਉਸ ਵਿੱਚ ਅੱਗੋਂ ਕਹਾਣੀ ਸੁਣਨ ਦੀ ਹਿੰਮਤ ਨਹੀਂ ਸੀ। ਕਰਨੈਲ ਨੂੰ ਪਛਤਾਵਾ ਹੋ ਰਿਹਾ ਸੀ। ਇਹ ਕਹਾਣੀ ਕਿੱਧਰ ਨੂੰ ਤੁਰ ਗਈ।

ਉਸ ਰਾਤ ਮੀਤ ਮੰਮਾ ਨਾਲ ਘੁੱਟ ਕੇ ਚਿੰਬੜਿਆ ਰਿਹਾ। ਉਹਨੂੰ ਹਲਕਾ ਜਿਹਾ ਬੁਖਾਰ ਵੀ ਹੋ ਗਿਆ ਸੀ। ਕਿਤੇ ਕਿਤੇ ਉਹ ਬੁੜਬੁੜਾਉਂਦਾ ਵੀ। "ਹਾਏ ਮੰਮੀਏ"..."ਸਿੰਗਾ ਵਾਲਾ" ਸਾਰੀ ਰਾਤ ਉਹਦੀ ਮਾਂ ਪ੍ਰੇਸ਼ਾਨੀ ਵਿੱਚ ਜਾਗਦੀ ਰਹੀ।

ਸਵੇਰੇ ਸਾਰਾ ਪਰਿਵਾਰ ਹੀ ਪ੍ਰੇਸ਼ਾਨ ਸੀ, ਸਾਰਿਆਂ ਨੂੰ ਪਤਾ ਲੱਗ ਗਿਆ ਸੀ ਵੀ ਰਾਤੀਂ ਬੇਬੇ ਦੀ ਦਿਓ ਵਾਲੀ ਗੱਲ ਸੁਣਕੇ ਮੀਤ ਨੂੰ ਤਾਪ ਚੜ੍ਹਿਆ...ਪਰ ਬੇਬੇ ਸਹਿਜ ਸੀ।

"ਕੁੜੇ ਬਹੂ...ਚੱਲ ਮੇਰੇ ਨਾਲ...ਗੁਰਦੁਆਰੇ ਮੱਥਾ ਟਿਕਾ ਲਿਆਈਏ ਇਹਦਾ...'ਉਹ' ਕਿਸੇ ਨੂੰ ਕਹਿੰਦਾ ਤਾਂ ਕੁਛ ਨੀਂ...ਜਦੋਂ ਇਹਨਾਂ ਦਾ ਨਾਂਅ ਲਈਏ ਨਾ ਕਿਤੇ...ਇਹਨਾਂ ਦਾ ਪਹਿਰਾ ਹੋ ਜਾਂਦਾ ਹੁੰਦਾ।" ਇਹ ਤਾਂ ਉਹਦੀ ਰੁਟੀਨ ਹੀ ਸੀ। ਮੱਥਾ ਟੇਕਣ ਨਾਲ ਵੀ ਉਹਦਾ ਤਾਪ ਨਾ ਉਤਰਿਆ। ਅੱਜ ਉਹਨੇ ਮੰਮੀ ਨੂੰ ਕੋਈ ਕੰਮ ਵੀ ਨਹੀਂ ਸੀ ਕਰਨ ਦਿੱਤਾ। ਇਸ ਗੱਲੋਂ ਮੰਮੀ ਵਧੇਰੇ ਪ੍ਰੇਸ਼ਾਨ ਸੀ। ਡਾਕਟਰ ਨੇ ਵੀ ਦਵਾਈ ਦੇ ਕੇ ਕਹਿ ਦਿੱਤਾ ਸੀ।" "ਭਾਈ ਕਿਸੇ ਤਰ੍ਹਾਂ ਜਵਾਕ ਦੇ ਮਨੋਂ ਵਹਿਮ ਕੱਢ।"

ਹੁਣ ਦਾਦੀ ਨੂੰ ਵੀ ਪਛਤਾਵਾ ਹੋ ਰਿਹਾ ਸੀ। ਪਰ ਤਾਇਆ ਕਰਨੈਲ ਵਧੇਰੇ ਪ੍ਰੇਸ਼ਾਨ ਸੀ। ਆਪਣੀ ਜਾਣੋਂ ਤਾਂ ਉਹ ਮੀਤ ਨੂੰ ਗੇਮਾਂ 'ਚੋਂ ਕੱਢ ਕੇ ਅਮਲੀ ਜ਼ਿੰਦਗੀ 'ਚ ਅਸਲ ਬਹਾਦਰ ਬਣਾਉਣਾ ਚਾਹੁੰਦਾ ਸੀ। ਪਰ ਗੱਲ ਪੁੱਠੀ ਪੈ ਗਈ ਸੀ। ਉਸ ਨੇ ਰਾਤ ਨੂੰ ਮੀਤ ਨੂੰ ਆਪਣੇ ਨਾਲ ਪਾ ਲਿਆ...ਲਾਡ ਲਡਾਉਂਦਿਆਂ ਉਸ ਨੇ ਕਈ ਨਿੱਕੀਆਂ-ਨਿੱਕੀਆਂ ਬਹਾਦਰੀ ਦੀਆਂ ਗੱਲਾਂ ਸੁਣਾ ਕੇ ਮੀਤ ਨੂੰ ਕੁੱਛ ਕੈਮ ਕਰ ਲਿਆ। ਪਰ ਆਪ ਉਸਨੂੰ ਸਾਰੀ ਰਾਤ ਨੀਂਦ ਨਹੀਂ ਸੀ ਆਈ। ਸਵੇਰੇ ਸਾਜਰੇ ਹੀ ਉਸ ਮੀਤ ਨੂੰ ਕੰਧਾੜੇ ਚੁੱਕਿਆ ਤੇ ਹੱਥ 'ਚ ਡਾਂਗ ਫ਼ੜ ਉਹ ਢੱਠੀ ਮਸੀਤ ਵੱਲ ਚੱਲ ਪਿਆ। ਮਸੀਤ ਵਾਲਾ ਪਾਸਾ ਅਜੇ ਵੀ ਸੁੰਨਾ ਪਿਆ ਸੀ। ਛੇਤੀ ਕੀਤਿਆਂ ਕੋਈ ਉੱਧਰ ਨੂੰ ਜਾਂਦਾ ਨੀ ਸੀ। ਮਸੀਤ ਦੇ ਬੂਹੇ ਦੇ ਨਾਲ ਕਰਕੇ ਦੋਹੀਂ ਪਾਸੀ ਤਿੰਨ ਚਾਰ ਫੁੱਟ ਉੱਚੇ ਚੌਂਤਰੇ ਜਿਹੇ ਬਣੇ ਹੋਏ ਸੀ। ਜਿਹਨਾਂ 'ਚ ਘੜੇ ਟਿਕਾਉਣ ਲਈ ਟੋਭੀਆਂ ਜਿਹੀਆਂ ਬਣੀਆਂ ਹੋਈਆਂ ਸੀ। ਸ਼ਾਇਦ ਕਿਤੇ ਉਸ ਵੇਲੇ ਇੱਥੇ ਪਾਣੀ ਭਰਕੇ ਘੜੇ ਰੱਖੇ ਜਾਂਦੇ ਹੋਣਗੇ। ਤਾਇਆ ਜੀ ਨੇ ਮੀਤ ਨੂੰ ਸੱਜੇ ਪਾਸੇ ਦੇ ਚੌਂਤਰੇ 'ਤੇ ਖੜੇ ਕਰ ਦਿੱਤਾ। ਮੀਤ ਕੁਝ ਸਹਿਮਿਆ ਹੋਇਆ ਪਰ ਤਾਇਆ ਜੀ ਦੇ ਹੱਥ 'ਚ ਡਾਂਗ ਹੋਣ ਕਰਕੇ ਉਹ ਸਹਿਜ ਸੀ।

ਕਰਨੈਲ ਨੇ ਜਿਉਂ ਹੀ ਡਾਂਗ ਧਰਤੀ 'ਤੇ ਖੜਕਾਈ...ਚੂਹੀ ਕਾਲੀ ਕੁੱਤੀ ਮਸੀਤ 'ਚੋਂ ਭੱਜ ਕੇ ਬਾਹਰ ਨੂੰ ਆਈ...ਮੀਤ ਉੱਚੀ ਥਾਂ ਖੜਾ ਸੀ, ਮਸੀਤ ਦਾ ਅੰਦਰਲਾ ਪਾਸਾ ਉਹਨੂੰ ਦੀਂਦ੍ਹਾ ਨਹੀਂ ਸੀ...ਤਾਇਆ ਜੀ ਦੀ ਵੱਟੀ ਡਾਂਗ ਕਰਕੇ ਕੁੱਤੀ ਚਊਂ ਚਊਂ ਕਰਦੀ ਫਿਰ ਅੰਦਰੇਂ ਜਾ ਵੜੀ। ਕੁੱਤੀ ਦੀ ਚਊਂ ਚਊਂ ਕਰਕੇ ਉਹਦੇ ਕਤੂਰੇ ਵੀ ਚੂਕਣ ਲੱਗ ਪਏ। ਤਦੇ ਅੰਦਰੋਂ ਪਿੱਤਲ ਦੀ ਟੱਲੀ ਖੜਕੀ ਨਾਲ ਹੀ ਬੜਕ ਦੀ

***ਬਾਕੀ ਪੰਨਾ 64 'ਤੇ...***

# ਖੇਡਾਂ



**ਗੁਰਬਖਸ਼ ਸਿੰਘ 'ਪ੍ਰੀਤਲੜੀ'**

ਉਨੀਵੀਂ ਤੇ ਵੀਹਵੀਂ ਸਦੀ ਵਿੱਚ ਜ਼ਿੰਦਗੀ ਦੇ ਲਗਭਗ ਹਰ ਵਿਸ਼ੇ ਉੱਤੇ ਮਨੁੱਖ ਦੇ ਖਿਆਲਾਂ ਵਿੱਚ ਇਨਕਲਾਬੀ ਤਬਦੀਲੀਆਂ ਆਈਆਂ ਹਨ। ਮਜ਼ਹਬ, ਰਸਮਾਂ, ਵਿਆਹ, ਰੱਬ, ਮੁਕਤੀ ਤੇ ਅਗਲੀ ਦੁਨੀਆਂ – ਇਨ੍ਹਾਂ ਸਭ ਗੱਲਾਂ ਬਾਬਤ ਭਾਵੇਂ ਪੁਰਾਣੇ ਵਿਚਾਰ ਅਜੇ ਵੀ ਪ੍ਰਚੱਲਤ ਹਨ, ਪਰ ਨਵੇਂ ਯੁੱਗ ਦਾ ਦ੍ਰਿਸ਼ਟੀਕੋਣ ਇਨ੍ਹਾਂ ਬਾਬਤ ਬਦਲ ਜ਼ਰੂਰ ਗਿਆ ਹੈ। ਅਤੇ ਖੇਡਾਂ ਬਾਬਤ ਵੀ ਦੁਨੀਆਂ ਦੇ ਖਿਆਲ ਬਦਲੇ ਹਨ। ਅਠਾਰ੍ਹਵੀਂ ਸਦੀ ਤੱਕ ਖੇਡਾਂ ਨੂੰ ਲੋਕ ਬੱਚਿਆਂ ਦਾ ਵਾਸਤਾ ਹੀ ਸਮਝਿਆ ਕਰਦੇ ਸਨ, ਤੇ ਭਰ ਜਵਾਨੀ ਤੀਕ ਪਹੁੰਚਣ ਤੋਂ ਪਹਿਲਾਂ ਹੀ ਸਭ ਖੇਡਾਂ ਛੱਡੀਆਂ ਜਾਂਦੀਆਂ ਸਨ। ਪਰ ਅੱਜ ਇਸ ਸੰਬੰਧੀ ਲੋਕ-ਰਾਇ ਬਦਲ ਗਈ ਹੈ। ਯੂਰਪ ਤੇ ਅਮਰੀਕਾ ਵਿੱਚ ਬੁੱਢੇ-ਬੁੱਢੇ ਲੋਕ ਵੀ ਖੇਡ-ਕਲੱਬਾਂ ਦੇ ਮੈਂਬਰ ਹਨ : ਟੈਨਿਸ, ਬੈਡਮਿੰਟਨ, ਹਾਈਕਿੰਗ (ਲੰਮੇ ਪੈਂਡੇ ਪੈਦਲ ਤੁਰਨਾ) ਆਦਿ ਵਿੱਚ ਹਿੱਸਾ ਲੈਂਦੇ ਹਨ। ਹਿੰਦੁਸਤਾਨ ਵਿੱਚ ਵੀ ਤਬਦੀਲੀ ਆ ਰਹੀ ਹੈ। ਇਸਤਰੀਆਂ, ਵਿਦਿਆਰਥੀ, ਆਦਮੀ ਖੇਡਾਂ ਦੇ ਲਾਭ ਤੋਂ ਜਾਣੂ ਹੋ ਰਹੇ ਹਨ। ਹਰ ਤਰ੍ਹਾਂ ਦੇ ਖੇਡ-ਮੁਕਾਬਲਿਆਂ ਦਾ ਰਿਵਾਜ਼ ਪੈ ਰਿਹਾ ਹੈ। ਕੋਈ ਛੋਟਾ ਜਿਹਾ ਸ਼ਹਿਰ ਹੈ, ਕਸਬਾ ਹੈ, ਸਭ ਥਾਈਂ ਸਾਲਾਨਾ ਕੋਈ ਖੇਡ-ਮੁਕਾਬਲਾ ਖੇਡਿਆ ਜਾਣ ਲੱਗ ਪਿਆ ਹੈ। ਅਖ਼ਬਾਰਾਂ ਵਿੱਚ ਖੇਡਾਂ ਦੀਆਂ ਖ਼ਬਰਾਂ ਨੂੰ ਉਚੇਚੀ ਥਾਂ ਦਿੱਤੀ ਜਾਂਦੀ ਹੈ।

ਵਰਜਿਸ਼ ਤੇ ਖੇਡਾਂ ਦਾ ਰਿਵਾਜ ਮੁੱਦਤ ਤੋਂ ਚਲਿਆ ਆਇਆ ਹੈ। ਮਨੁੱਖ ਦੇ ਜਾਂਗਲੀ ਬਜ਼ੁਰਗ ਵੀ ਖੇਡ ਕੇ ਆਪਣਾ ਜੀਅ ਪਰਚਾਉਂਦੇ ਰਹੇ ਹਨ। ਰੋਮ ਦੇ ਖੇਡ-ਅਖਾੜੇ ਜਗਤ-ਪ੍ਰਸਿੱਧ ਹੋ ਗਏ ਸਨ। ਪਰ ਅਠਾਰ੍ਹਵੀਂ ਸਦੀ ਤੱਕ ਖੇਡ ਨੂੰ ਇੱਕ ਜੀਅ-ਪਰਚਾਵਾ ਹੀ ਸਮਝਿਆ ਜਾਂਦਾ ਸੀ, ਜ਼ਿੰਦਗੀ ਦੀ ਲੋੜ ਖਿਆਲ ਨਹੀਂ ਸੀ ਕੀਤਾ ਜਾਂਦਾ। ਖੇਡਣ ਵਾਲੇ ਇਸਤਰੀਆਂ-ਮਰਦਾਂ ਨੂੰ ਘਟੀਆ ਗਿਣਿਆ ਜਾਂਦਾ ਸੀ। ਉਨ੍ਹਾਂ ਨੂੰ ਇਨਾਮ ਜਾਂ ਮਜ਼ਦੂਰੀ ਦੇ ਕੇ ਉਨ੍ਹਾਂ ਦੀਆਂ ਖੇਡਾਂ ਵੇਖੀਆਂ ਜਾਂਦੀਆਂ ਸਨ, ਖੇਡ-ਤਮਾਸ਼ੇ ਉੱਚੇ ਜੀਵਨ ਦੇ ਚਾਹਵਾਨਾਂ ਲਈ ਮਨ੍ਹਾਂ ਕੀਤੇ ਗਏ ਸਨ।

ਖੇਡਾਂ ਨੂੰ ਜ਼ਿੰਦਗੀ ਲਈ ਖੁਰਾਕ ਜਿੰਨੀ ਮਹੱਤਤਾ ਦੇਣ ਦਾ ਖਿਆਲ ਪਹਿਲੋਂ-ਪਹਿਲ ਜਰਮਨੀ ਵਿੱਚੋਂ ਉੱਠਿਆ ਸੀ। 1774 ਵਿੱਚ ਇਸ ਵਿਸ਼ੇ ਉੱਤੇ ਸਾਹਿਤ ਛਾਪਿਆ ਗਿਆ ਤੇ ਇਸ ਮਨੋਰਥ ਲਈ ਡੇਸਾਊ ਸ਼ਹਿਰ ਵਿੱਚ ਇੱਕ ਸਕੂਲ ਖੋਲ੍ਹਿਆ ਗਿਆ। ਇਹ ਸਕੂਲ ਕਸਬੀ ਖਿਡਾਰੀ ਪੈਦਾ ਕਰਨ ਲਈ ਨਹੀਂ ਸੀ ਕਿਉਂਕਿ ਇਸ ਦੇ ਬਾਨੀ ਨੇ ਇਹ ਵਿਸ਼ਵਾਸ ਪੇਸ਼ ਕੀਤਾ ਸੀ ਕਿ ਖੇਡ ਤੋਂ ਬਿਨ੍ਹਾਂ ਮਨੁੱਖ ਵਿੱਚ ਨਾ ਸਰੀਰਕ ਤੇ ਨਾ ਮਾਨਸਿਕ ਬਲ ਪੂਰੇ ਜੋਬਨ ਵਿੱਚ ਆ ਸਕਦਾ ਹੈ। ਇਹ ਖਿਆਲ ਤਾਕਤ ਫੜਦਾ ਗਿਆ। ਕਈ ਸਕੂਲ ਖੁੱਲ੍ਹ ਗਏ ਤੇ ਖੇਡਾਂ ਲਈ ਜੋਸ਼ ਸਰਬੰਗੀ ਜਾਪਣ ਲੱਗ ਪਿਆ।

ਖੇਡ ਹੀ ਉਹ ਰਵਾਇਤੀ ਅਮਰ-ਫਲ ਹੈ, ਜਿਹੜਾ ਖਾਣ ਵਾਲੇ ਨੂੰ ਸਦਾ ਜਵਾਨ ਰੱਖ ਸਕਦਾ ਹੈ; ਅੱਸੀ ਵਰ੍ਹੇ ਦੇ ਚਿੱਟੇ ਕੇਸਾਂ ਵਾਲੇ ਬੁੱਢੇ ਦੇ ਮੂੰਹ ਉੱਤੇ ਵੀ ਅੱਖਾਂ ਨੂੰ ਪ੍ਰਸੰਨ ਕਰਨ ਵਾਲੀ ਤਾਜ਼ਗੀ ਕਾਇਮ ਰੱਖ ਸਕਦਾ ਹੈ। ਤਾਜ਼ਗੀ ਹੀ ਸੁੰਦਰਤਾ ਹੈ, ਮੁਰਝਾਈ ਹੋਈ ਜਵਾਨੀ ਨਾਲੋਂ ਖਿੜਿਆ ਹੋਇਆ ਬੁਢਾਪਾ ਕਈ ਦਰਜੇ ਵਧੇਰੇ ਕਬੂਲ ਹੁੰਦਾ ਹੈ।

ਅਜੇ ਤੱਕ ਸਿਰਫ਼ ਸਰੀਰਕ ਖੂਬੀਆਂ ਦਾ ਕਥਨ ਹੀ ਕੀਤਾ ਗਿਆ ਹੈ। ਭਾਵੇਂ ਸਰੀਰਕ ਖੂਬੀਆਂ ਹੀ ਮਾਨਸਿਕ ਖੂਬੀਆਂ ਦੀ ਨੀਂਹ ਹੁੰਦੀਆਂ ਹਨ ਤਾਂ ਵੀ ਪ੍ਰਫੁੱਲਤ ਮਾਨਸਿਕ ਖੂਬੀਆਂ ਦਾ ਸੰਬੰਧ ਖੇਡ ਨਾਲ ਬੜਾ ਗੂੜ੍ਹਾ ਹੈ। ਇੱਥੋਂ ਤੱਕ ਕਿ ਕਈ ਖੂਬੀਆਂ ਐਸੀਆਂ ਸਮਝੀਆਂ ਜਾਣ ਲੱਗ ਪਈਆਂ ਹਨ ਜਿਹੜੀਆਂ ਸਿਰਫ਼ ਖੇਡ-ਅਖਾੜੇ ਵਿੱਚ ਹੀ ਸਿੱਖੀਆਂ ਜਾ ਸਕਦੀਆਂ ਹਨ। ਇਨ੍ਹਾਂ ਖੂਬੀਆਂ ਦਾ ਸਮੁੱਚਾ ਨਾਂ 'ਪ੍ਰਸ਼ੰਸਾ ਭਰੀ ਰਵਾਦਾਰੀ' (ਸਪੋਰਟਸਮੈਨਸ਼ਿਪ) ਹੈ। ਖੇਡ ਵਿੱਚ ਅਨੋਖੀ ਕਿਸਮ ਦੇ ਇਨਸਾਫ, ਬਹਾਦਰੀ, ਬੇ-ਗਰਜ਼ੀ ਦੇ ਅਹਿਸਾਸ ਪੈਦਾ ਹੁੰਦੇ ਹਨ, ਜਿਹੜੇ ਹੋਰ ਕਿਸੇ ਤਰ੍ਹਾਂ ਪੈਦਾ ਨਹੀਂ ਹੋ ਸਕਦੇ। ਭਾਵੇਂ ਕੋਈ ਕੇਡਾ ਹੀ ਚੰਗਾ ਮਨੁੱਖ ਹੋਵੇ, ਉਸ ਵਿੱਚ ਕਿੰਨੀਆਂ ਹੀ ਖੂਬੀਆਂ ਹੋਣ, ਪਰ ਜੇ ਉਸ ਨੇ ਕੋਈ ਖੇਡ ਨਹੀਂ ਖੇਡੀ, ਕਿਸੇ ਟੀਮ ਵਿੱਚ ਰਲ ਕੇ ਸਾਂਝੀ ਜਿੱਤ-ਹਾਰ ਦੀ ਸਿੱਖਿਆ ਨਹੀਂ ਲਈ, ਵਿਰੋਧੀ ਨਾਲ ਜਿੱਤ-ਹਾਰ ਸਮੇਂ ਹੱਸ ਕੇ ਹੱਥ ਮਿਲਾਉਣ ਦਾ ਅਭਿਆਸ ਨਹੀਂ ਕੀਤਾ, ਵਿਰੋਧੀ ਨਾਲ ਪੂਰਾ ਇਨਸਾਫ ਕਰਨ ਦੀ ਤਸੱਲੀ ਹਾਸਲ ਨਹੀਂ ਕੀਤੀ, ਉਹ ਖੇਡਣ ਵਾਲੇ ਚੰਗੇ ਆਦਮੀ ਦੇ ਸਾਹਮਣੇ ਜ਼ਰੂਰ ਕੁੱਝ ਹੌਲਾ ਜਾਪਦਾ ਹੈ।

ਖੇਡ ਇੱਕ ਐਸਾ ਸਾਧਨ ਹੈ, ਜਿਹੜਾ ਦੋ ਘੜੀਆਂ ਲਈ ਸਾਨੂੰ ਸਾਡੀਆਂ ਚਿੰਤਾਵਾਂ ਤੋਂ ਛੁਡਾ ਕੇ ਆਪੇ ਤੋਂ ਬਾਹਰ ਲੈ ਜਾਂਦਾ ਹੈ ਤੇ ਅਸੀਂ ਇੱਕ ਬਿਲਕੁਲ ਵੱਖਰੇ ਜਜ਼ਬੇ ਨਾਲ ਧੜਕਣ ਲੱਗ ਪੈਂਦੇ ਹਾਂ। ਕਿਸੇ ਹੋਰ ਤਰ੍ਹਾਂ ਸਾਨੂੰ ਖੇਡ ਵਰਗਾ

ਆਰਾਮ ਨਹੀਂ ਮਿਲ ਸਕਦਾ; ਉਹੋ ਜਿਹੀ ਖੇਡ, ਜਿਹੜੀ ਕੁੱਝ ਚਿਰਾਂ ਲਈ ਸਾਨੂੰ ਆਪਣੇ ਵਿੱਚ ਜਜ਼ਬ ਕਰ ਲਏ। ਤੇ ਜੇ ਇਹ ਖੇਡ ਖੁੱਲ੍ਹੇ ਮੈਦਾਨ ਵਿੱਚ ਖੇਡੀ ਜਾਣ ਵਾਲੀ ਹੋਵੇ ਤਾਂ ਦਿਲ ਤੇ ਦਿਮਾਗ ਦੇ ਛੁਟ ਸਾਡਾ ਸਰੀਰ ਵੀ ਇਸ ਵਿੱਚ ਸ਼ਾਮਲ ਹੁੰਦਾ ਹੈ ਤੇ ਜ਼ਿੰਦਗੀ ਦੇ ਸੋਮੇ ਵਿੱਚ ਪ੍ਰਾਣਾਂ ਦਾ ਵਾਧਾ ਹੁੰਦਾ ਹੈ। ਖੇਡਣ ਵਾਲੇ ਆਦਮੀ ਦਾ ਹੰਕਾਰ ਘਟਦਾ ਹੈ, ਉਹ ਹਰ ਕਿਸਮ ਦੇ ਆਦਮੀ ਨਾਲ ਖੇਡ ਸਕਦਾ ਹੈ, ਉਸ ਵਿੱਚੋਂ ਉਚ-ਨੀਚ ਦਾ ਅਨੁਮਾਨ ਦੂਰ ਹੋ ਜਾਂਦਾ ਹੈ।

ਖੇਡ ਸਾਨੂੰ ਕੁਦਰਤ ਦੇ ਘਰ ਲਿਜਾਂਦੀ ਹੈ, ਕੁਦਰਤ ਦੇ ਪੰਛੀਆਂ, ਪਸ਼ੂਆਂ ਤੇ ਬ੍ਰਿਛਾਂ ਨਾਲ ਜਾਣੂੰ ਕਰਾਉਂਦੀ ਹੈ। ਖੇਡਣ ਵਾਲੇ ਆਦਮੀ ਬੇ-ਰਹਿਮ ਨਹੀਂ ਹੋ ਸਕਦੇ, ਉਨ੍ਹਾਂ ਵਿੱਚ ਇਨਸਾਫ ਕਰਨ ਦੀ ਸ਼ਕਤੀ ਅਭਿਆਸ ਨਾਲ ਵਧ ਜਾਂਦੀ ਹੈ। ਉਨ੍ਹਾਂ ਵਿੱਚ ਸਿਹਤ ਤੇ ਤਾਕਤ ਸਾਧਾਰਨ ਨਾਲੋਂ ਬਹੁਤ ਹੁੰਦੀ ਹੈ। ਉਨ੍ਹਾਂ ਵਿੱਚ ਸਫਾਈ ਦਾ ਸ਼ੌਕ ਹੁੰਦਾ ਹੈ, ਉਹ ਚੰਗੀ ਪੁਸ਼ਾਕ ਪਹਿਨਣ ਦਾ ਹੁਨਰ ਜਾਣਦੇ ਹਨ। ਹਰੇਕ ਇਸਤਰੀ-ਮਰਦ ਦਾ ਫਰਜ਼ ਹੈ ਕਿ ਉਹ ਜ਼ਿੰਦਗੀ ਦੀ ਖੁਸ਼ੀ ਵਿੱਚ ਵਾਧਾ ਕਰੇ, ਭਾਈਚਾਰਕ ਖੁਸ਼ੀ ਵਧਾਏ, ਜ਼ਿੰਦਗੀ ਨੂੰ ਸੁਆਦਲਾ ਬਣਾਏ, ਜਿੱਥੇ ਵੀ ਹੋਵੇ, ਆਪਣੇ ਆਲੇ-ਦੁਆਲੇ ਦੀ ਖੁਸ਼ੀ ਵਿੱਚ ਵਾਧਾ ਕਰੇ। ਇਹ ਵਾਧਾ ਤਦ ਹੀ ਹੋ ਸਕਦਾ ਹੈ ਜੇ ਕਿਸੇ ਸਾਂਝ ਵਿੱਚ ਕੋਈ ਪ੍ਰੋਤਾ ਜਾਏ। ਖੇਡਣ ਦੀ ਸਾਂਝ ਹਰ ਥਾਂ ਬਣਾਈ ਜਾ ਸਕਦੀ ਹੈ।

ਆਪਣੇ ਬੱਚਿਆਂ ਨੂੰ ਕਿਸੇ ਟੀਮ ਵਿੱਚ ਸ਼ਾਮਲ ਹੋਣ ਦੀ ਪ੍ਰੇਰਨਾ ਕਰੋ। ਖੇਡਣ ਤੋਂ ਵਰਜੋ ਨਾ। ਖੇਡਾਂ ਵਿੱਚ ਜ਼ਿੰਦਗੀ ਦੀ ਬੜੀ ਉੱਚੀ ਸਿੱਖਿਆ ਹੈ। ਅੱਗੇ ਜਾ ਕੇ ਜ਼ਿੰਦਗੀ ਬੜੀ ਗੁੰਝਲਦਾਰ ਹੋ ਜਾਂਦੀ ਹੈ। ਇਨ੍ਹਾਂ ਗੁੰਝਲਾਂ ਵਿੱਚੋਂ ਨਿਕਲ ਕੇ ਡੂੰਘਾ ਸਾਹ ਲੈ ਸਕਣ ਲਈ ਮਨ ਤੜਪਣ ਲੱਗ ਪੈਂਦਾ ਹੈ। ਖੇਡ ਹੀ ਉਹ ਯਾਰ ਹੈ ਜਿਹੜਾ ਬਾਂਹ ਫੜ ਕੇ ਸਾਨੂੰ ਇਸ ਗੋਰਖਧੰਦੇ ਤੋਂ ਬਾਹਰ ਲਿਜਾ ਸਕਦਾ ਤੇ ਸਾਡੇ ਫੇਫੜਿਆਂ ਵਿੱਚ ਤਾਕਤ ਤੇ ਮਿਠਾਸ ਭਰ ਸਕਦਾ ਹੈ।

ਮੁੱਦਤਾਂ ਤੋਂ ਸਿਆਣੇ ਲੋਕ ਜ਼ਿੰਦਗੀ ਦੇ ਰਾਜ਼ ਲੱਭ ਰਹੇ ਹਨ। ਪਰ ਉਨ੍ਹਾਂ ਦੀ ਢੂੰਡ ਵਿੱਚ ਇੱਕ ਭੁਲੇਖਾ ਸੀ, ਇਸ ਕਰਕੇ ਉਹ ਕਈ ਬੇ-ਲੋੜੀਆਂ ਵਸਤਾਂ ਨੂੰ ਅਪਣਾਉਂਦੇ ਰਹੇ ਹਨ। ਉਨ੍ਹਾਂ ਦਾ ਭੁਲੇਖਾ ਸੀ ਕਿ ਜ਼ਿੰਦਗੀ ਦਾ ਮਨੋਰਥ ਆਪਦੀ ਸ਼ਖ਼ਸੀਅਤ ਦੀ ਮੁਕਤੀ ਹੈ। ਇਸ ਲਈ ਉਹ ਆਪਣੀ ਨਿੱਕੀ ਜਿਹੀ ਨਿਗੂਣੀ ਸ਼ਖ਼ਸੀਅਤ ਨੂੰ ਸਾਂਭ-ਸਾਂਭ ਰੱਖਣ ਤੇ ਚਿਰੰਜੀਵ ਕਰਨ ਦੇ ਉਪਰਾਲੇ ਸੋਚਦੇ ਰਹੇ। ਪਰ ਹਕੀਕਤ ਵਿੱਚ ਜ਼ਿੰਦਗੀ ਦਾ ਮਨੋਰਥ ਆਪਣੀ ਉਮਰ ਵਿੱਚ ਤਜ਼ਰਬਾ ਇਕੱਠਾ ਕਰ ਕੇ, ਉਸ ਦੀ ਮਸ਼ਾਲ ਆਪਣੀ ਨਸਲ ਨੂੰ ਫੜਾ ਜਾਣਾ ਹੈ। ਇਸ ਤਜ਼ਰਬੇ ਲਈ ਸਮਰੱਥ ਹੋਣ ਵਾਸਤੇ ਸਿਹਤ, ਅਕਲ ਤੇ ਖੁਸ਼ੀ ਬੜੀਆਂ ਲੋੜੀਂਦੀਆਂ ਹਨ।

ਖੁਸ਼ੀ ਦਾ ਸਭ ਤੋਂ ਚੰਗਾ ਸੋਮਾ ਖੇਡ ਹੈ। ਇਹ ਇੱਕ ਡਾਢੀ ਚੰਗੀ ਸੰਗਤ ਹੈ। ਖੇਡ ਦੀ ਗਰਮੀ ਵਿੱਚ ਅਨੇਕਾਂ ਭੈੜੀਆਂ ਭਾਵਨਾਵਾਂ ਭਸਮ ਹੋ ਜਾਂਦੀਆਂ ਹਨ, ਮਿੱਤਰ ਚੰਗੇ ਲੱਗਦੇ ਹਨ, ਉਨ੍ਹਾਂ ਦੇ ਮਨ ਨਾਲ ਜਾਣ-ਪਛਾਣ ਹੁੰਦੀ ਹੈ। ਆਚਾਰ, ਸਲੀਕਾ, ਇਨਸਾਫ, ਸਿਹਤ, ਸਭਨਾਂ ਵਿੱਚ ਵਾਧਾ ਹੁੰਦਾ ਹੈ। ਈਰਖਾ ਘਟਦੀ ਹੈ।

ਖੇਡ ਜ਼ਿੰਦਗੀ ਦਾ ਖੇੜਾ ਹੈ। ਖੇਡਦੇ ਲੋਕਾਂ ਅਤੇ ਨਾ ਖੇਡਦੇ ਲੋਕਾਂ ਵਿੱਚ ਓਨਾ ਫਰਕ ਹੈ ਜਿੰਨਾ ਖਿੜੇ, ਮਹਿਕਦੇ ਬਾਗ ਤੇ ਕਿੱਕਰਾਂ, ਟਾਹਲੀਆਂ ਦੇ ਜਖ਼ੀਰੇ ਵਿੱਚ ਹੁੰਦਾ ਹੈ।

**ਸ੍ਰੋਤ : ਕਿਤਾਬ 'ਚੰਗੇਰੀ ਦੁਨੀਆਂ'**

**(ਗੁਰਬਖਸ਼ ਸਿੰਘ ਪ੍ਰੀਤਲੜੀ ਦੇ ਪ੍ਰਤੀਨਿਧ ਲੇਖ)**

## ਆਜ਼ਾਦ ਸੋਚ

"ਮੇਰੇ ਕੋਲ ਇੱਕ ਕਿਤਾਬ ਹੈ" ਪੁਜਾਰੀ ਨੇ ਕਿਹਾ।

"ਮੇਰੇ ਕੋਲ ਵੀ ਇੱਕ ਕਿਤਾਬ ਹੈ" ਪੰਡਿਤ ਨੇ ਕਿਹਾ। ਤੇ ਫਿਰ ਭਾਈ ਜੀ ਨੇ ਵੀ ਇਹੀ ਕਿਹਾ।

"ਤੁਹਾਨੂੰ ਹੋਰ ਬਹੁਤ ਸਾਰੀਆਂ ਕਿਤਾਬਾਂ ਦੀ ਲੋੜ ਹੈ।" ਆਜ਼ਾਦ ਸੋਚ ਨੇ ਕਿਹਾ।

***

ਪਾਰਕ ਦੇ ਇੱਕ ਬੈਂਚ 'ਤੇ ਬੁਰਕਾ ਪਾਈ ਇੱਕ ਔਰਤ ਬੈਠੀ ਸੀ। ਫਿਰ ਇੱਕ ਹੋਰ ਔਰਤ ਜਿਸਨੇ ਜੀਨ ਪਾਈ ਹੋਈ ਸੀ ਤੇ ਹੱਥ ਵਿੱਚ ਕਿਤਾਬ ਸੀ, ਉਸੇ ਬੈਂਚ ਉੱਤੇ ਇੱਕ ਮੀਟਰ ਦੇ ਫਾਸਲੇ 'ਤੇ ਆ ਕੇ ਬੈਠ ਗਈ। ਸ਼ਾਇਦ ਇਹ ਫਾਸਲਾ ਇੱਕ ਮੀਟਰ ਨਹੀਂ ਸੀ, ਇਹ ਸਦੀਆਂ ਦਾ ਫਾਸਲਾ ਸੀ।

***

ਸਤੀ ਪ੍ਰਥਾ, ਔਰਤ ਨੂੰ ਉਸਦੇ ਪਤੀ ਦੀ ਚਿਤਾ ਵਿੱਚ ਜ਼ਿੰਦਾ ਜਲਾ ਦੇਣਾ, ਇੱਕ ਧਾਰਮਿਕ ਰਸਮ ਸੀ।

ਪੁਰਾਣੇ ਸਮੇਂ ਇਸ ਦੀ ਸਮਾਜਿਕ ਮਾਨਤਾ ਸੀ।

ਅੱਜ ਇਹ ਅਪਰਾਧ ਹੈ।

ਜਾਤ ਅਧਾਰਤ ਵਿਤਕਰਾ, ਧਰਮ ਦਾ ਸਥਾਪਤ ਕੀਤਾ ਸੀ।

ਪੁਰਾਣੇ ਸਮੇਂ ਇਸਦੀ ਸਮਾਜਿਕ ਮਾਨਤਾ ਸੀ।

ਅੱਜ ਇਹ ਅਪਰਾਧ ਹੈ।

ਦਾਜ-ਦਹੇਜ

ਪੁਰਾਣੇ ਸਮੇਂ ਇਸਦੀ ਸਮਾਜਿਕ ਮਾਨਤਾ ਸੀ।

ਅੱਜ ਇਹ ਅਪਰਾਧ ਹੈ।

ਧਾਰਮਿਕ ਰਸਮਾਂ, ਮਾਨਤਾਵਾਂ ਤੇ ਪ੍ਰੰਪਰਾਵਾਂ ਨੈਤਿਕਤਾ ਦਾ ਰਸਤਾ ਨਹੀਂ ਦਿਖਾਉਂਦੀਆਂ।

# ਵਿਦਿਆਰਥੀ ਅਨੁਭਵ

ਤਰਕਸ਼ੀਲ ਸੁਸਾਇਟੀ ਪੰਜਾਬ ਇੱਕ ਬਹੁਤ ਵਧੀਆ ਸੁਸਾਇਟੀ ਹੈ। ਇਸ ਸੁਸਾਇਟੀ ਦੁਆਰਾ ਆਉਣ ਵਾਲੀ ਪੀੜ੍ਹੀ ਨੂੰ ਵਹਿਮਾਂ-ਭਰਮਾਂ ਤੋਂ ਮੁਕਤੀ ਮਿਲੇਗੀ। ਇਹ ਸੁਸਾਇਟੀ ਆਪਣੀ ਕਮਾਈ ਬਾਰੇ ਨਾ ਸੋਚ ਕੇ ਬੱਚਿਆਂ ਦਾ ਭਲਾ ਕਰ ਰਹੀ ਹੈ।

**- ਪੁਨੀਤ ਕੁਮਾਰ (ਨੌਵੀਂ)**
**ਅਪੈਕਸ ਇੰਟਰਨੈਸ਼ਨਲ ਸਕੂਲ, ਅੰਮ੍ਰਿਤਸਰ।**

ਤਰਕਸ਼ੀਲ ਸੁਸਾਇਟੀ ਵੱਲੋਂ ਮਿਲੀ ਕਿਤਾਬ ਪੜ੍ਹ ਕੇ ਬਹੁਤ ਜਾਣਕਾਰੀ ਮਿਲੀ। ਇਸ ਨੂੰ ਪੜ੍ਹਣ ਨਾਲ ਕਈ ਤਰ੍ਹਾਂ ਦੇ ਅੰਧ-ਵਿਸ਼ਵਾਸਾਂ ਨੂੰ ਛੱਡਿਆ ਹੈ ਅਤੇ ਵਿਗਿਆਨਕ ਸੋਚ ਬਾਰੇ ਪਤਾ ਲੱਗਿਆ ਹੈ। ਇਹ ਪ੍ਰੀਖਿਆ ਦੇ ਕੇ ਮੈਨੂੰ ਬਹੁਤ ਮਜ਼ਾ ਆਇਆ ਹੈ।

**- ਅਨਮੋਲਦੀਪ ਕੌਰ (ਗਿਆਰਵੀਂ)**
**ਡੀ.ਆਰ. ਮਾਡਰਨ ਸਕੂਲ, ਅੰਮ੍ਰਿਤਸਰ।**

ਇਮਤਿਹਾਨ ਦੇਣ ਨਾਲ ਸਾਨੂੰ ਬਹੁਤ ਕੁੱਝ ਨਵਾਂ ਸਿੱਖਣ ਨੂੰ ਮਿਲਿਆ ਹੈ। ਇਹ ਕਿਤਾਬ ਸਾਨੂੰ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਤ ਕਰਦੀ ਹੈ। ਇਹ ਇਮਤਿਹਾਨ ਦੇ ਕੇ ਮੈਨੂੰ ਖੁਸ਼ੀ ਹੋਈ ਹੈ।

**- ਜੈਸਮੀਨ ਕੌਰ (ਬਾਰਵੀਂ)**
**ਸ.ਸ.ਸ.ਸ., ਛੇਹਰਟਾ (ਅੰਮ੍ਰਿਤਸਰ)**

ਤਰਕਸ਼ੀਲ ਸੁਸਾਇਟੀ ਦੀ ਕਿਤਾਬ ਨੇ ਮੈਨੂੰ ਹੀ ਨਹੀਂ ਮੇਰੇ ਪਰਿਵਾਰ ਨੂੰ ਵੀ ਜਾਗਰੂਕ ਕੀਤਾ ਹੈ। ਮੈਨੂੰ ਇਸ ਕਿਤਾਬ ਨੇ ਬਹੁਤ ਜਾਣਕਾਰੀ ਦਿੱਤੀ ਹੈ। ਮੈਨੂੰ ਇਹ ਪੇਪਰ ਦੇ ਕੇ ਬਹੁਤ ਖੁਸ਼ੀ ਹੋਈ ਹੈ।

**- ਜਸ਼ਨਦੀਪ ਸਿੰਘ (ਸੱਤਵੀਂ)**
**ਅਮਰਦੀਪ ਪਬਲਿਕ ਸਕੂਲ, ਅੰਮ੍ਰਿਤਸਰ।**

ਇਹ ਕਿਤਾਬ ਪੜ੍ਹ ਕੇ ਮੈਨੂੰ ਪਤਾ ਲੱਗਾ ਹੈ ਕਿ ਸਾਨੂੰ ਵਹਿਮਾਂ-ਭਰਮਾਂ ਵਿੱਚ ਨਹੀਂ ਪੈਣਾ ਚਾਹੀਦਾ ਅਤੇ ਨਾ ਹੀ ਤਾਂਤਰਿਕਾਂ, ਜੋਤਿਸ਼ੀਆਂ ਕੋਲ ਜਾਣਾ ਚਾਹੀਦਾ ਹੈ। ਸਾਨੂੰ ਵਿਗਿਆਨਕ ਸੋਚ ਉੱਤੇ ਭਰੋਸਾ ਕਰਨਾ ਚਾਹੀਦਾ ਹੈ।

**- ਰਮਨ ਕੁਮਾਰ (ਅੱਠਵੀਂ)**
**ਰਾਸ਼ਟਰੀ ਬਾਲ ਸਿਕਸ਼ਾ ਕੇਂਦਰ, ਅੰਮ੍ਰਿਤਸਰ।**

ਮੈਂ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਤਰਕਸ਼ੀਲ ਵਾਲੀ ਕਿਤਾਬ ਦਾ ਪੇਪਰ ਦਿੱਤਾ ਸੀ। ਉਸ ਵਿੱਚ ਮੈਨੂੰ ਟੂਣੇ ਬਾਰੇ ਪਤਾ ਚੱਲਿਆ ਸੀ। ਇਸ ਟੂਣੇ ਵਿੱਚ ਕੁੱਝ ਨਹੀਂ ਹੁੰਦਾ। ਸਾਨੂੰ ਟੂਣੇ ਤੋਂ ਡਰਨਾ ਨਹੀਂ ਚਾਹੀਦਾ। ਮੈਨੂੰ ਇਸ ਕਿਤਾਬ ਤੋਂ ਬਹੁਤ ਵਧੀਆ ਸਿੱਖਿਆ ਮਿਲੀ ਹੈ। ਮੈਂ ਚਾਹੁੰਦੀ ਹਾਂ ਕਿ ਹਰੇਕ ਸਾਲ ਇਹ ਪੇਪਰ ਦੇਣਾ ਚਾਹੀਦਾ ਹੈ। ਮੈਂ ਹਰੇਕ ਸਾਲ ਇਹ ਪੇਪਰ ਦੇਵਾਂਗੀ।



**- ਸੁੱਖਮਨਪ੍ਰੀਤ ਕੌਰ (ਸੱਤਵੀਂ)**
**ਯੂਨੀਵਰਸਲ ਪਬਲਿਕ ਸਕੂਲ,**
**ਇਬਰਾਹੀਮਪੁਰ (ਗੜ੍ਹਸ਼ੰਕਰ)**

ਇਸ ਵਾਰ ਮੈਂ ਤਰਕਸ਼ੀਲ ਸੁਸਾਇਟੀ ਵੱਲੋਂ ਲਏ ਪੇਪਰ 'ਚ ਭਾਗ ਲਿਆ। ਮੈਨੂੰ ਜ਼ੋਨ ਪੱਧਰ 'ਤੇ ਚੌਥਾ ਸਥਾਨ ਪ੍ਰਾਪਤ ਹੋਇਆ ਤੇ ਮੈਨੂੰ ਕੁੱਝ ਕਿਤਾਬਾਂ ਇਨਾਮ ਵਿੱਚ ਮਿਲੀਆਂ। ਜਲ੍ਹਿਆਂ ਵਾਲੇ ਬਾਗ ਦੀ ਸ਼ਤਾਬਦੀ ਵਾਲੀ ਕਿਤਾਬ ਪੜ੍ਹ ਕੇ ਉਸ ਵਿੱਚੋਂ ਸ਼ਹੀਦ ਭਗਤ ਸਿੰਘ ਬਾਰੇ ਜਾਣਕਾਰੀ ਮਿਲੀ ਅਤੇ ਮੈਂ ਇੱਕ ਕੋਰੀਓਗ੍ਰਾਫੀ 'ਚ ਵੀ ਭਗਤ ਸਿੰਘ ਦਾ ਰੋਲ ਕੀਤਾ ਸੀ। ਮੈਨੂੰ ਤਰਕਸ਼ੀਲ ਭਵਨ ਵੀ ਚੰਗਾ ਲੱਗਿਆ। ਸਟੇਜ ਬਹੁਤ ਵੱਡੀ ਸੀ। ਹੋਰ ਬੱਚਿਆਂ ਦੀਆਂ ਗੱਲਾਂ ਵੀ ਸੁਣੀਆਂ ਤੇ ਹੋਰ ਤਰਕਸ਼ੀਲ ਆਗੂਆਂ ਦੇ ਵਿਚਾਰ ਸੁਣੇ। ਮੈਂ ਸਕੂਲ ਲਾਇਬ੍ਰੇਰੀ 'ਚੋਂ ਤਰਕਸ਼ੀਲ ਕਿਤਾਬਾਂ ਪੜ੍ਹਦਾ ਰਹਿੰਦਾ ਹਾਂ। ਮੈਂ ਨਾਸਤਿਕ ਭਗਤ ਸਿੰਘ ਬਾਰੇ, ਜਾਦੂ ਦੇ ਰੰਗ ਤੇ ਹੋਰ ਕਿਤਾਬਾਂ ਪੜ੍ਹਤੀਆਂ ਤੇ ਇਹ ਚੰਗੀਆਂ ਲਗਦੀਆਂ ਹਨ, ਮੈਂ ਵੀ ਵੱਡਾ ਹੋ ਕੇ ਤਰਕਸ਼ੀਲ ਬਣਨਾ ਚਾਹੁੰਦਾ ਹਾਂ।



**- ਗੁਰਸ਼ਰਨਪ੍ਰੀਤ ਸਿੰਘ,**
**ਯੂਨੀਵਰਸਲ ਪਬਲਿਕ ਸਕੂਲ,**
**ਇਬਰਾਹੀਮਪੁਰ (ਗੜ੍ਹਸ਼ੰਕਰ)**

ਮੈਨੂੰ ਇਹ ਪੇਪਰ ਦੇ ਕੇ ਬਹੁਤ ਖੁਸ਼ੀ ਹੋਈ ਤੇ ਪੁਸਤਕ ਪੜ੍ਹ ਕੇ ਬਹੁਤ ਵਡਮੁੱਲੀ ਜਾਣਕਾਰੀ ਪ੍ਰਾਪਤ ਹੋਈ। ਜਿਹੜੀ ਕਿ ਪਹਿਲਾਂ ਮੇਰੇ ਕੋਲ ਨਹੀਂ ਸੀ। ਪੁਸਤਕ ਪੜ੍ਹ ਕੇ ਵਿਗਿਆਨਕ ਸੋਚ ਅਪਨਾਉਣ ਦੀ ਸਿੱਖਿਆ ਵੀ ਮਿਲੀ। ਇਸ ਪੁਸਤਕ ਵਿਚਲੇ ਵਿਚਾਰ ਮੈਂ ਆਪਣੇ ਘਰ ਜਰੂਰ ਸਾਂਝੇ ਕਰਾਂਗੀ।

ਰੁਪਿੰਦਰ ਕੌਰ, ਕਲਾਸ ਦਸਵੀਂ ਬੀ
ਸ.ਸ. ਸ. ਸਕੂਲ ਮਹਿਮੂਦ ਖੇੜਾ (ਮੁਕਤਸਰ)

ਤਰਕਸ਼ੀਲ ਚੇਤਨਾ ਪ੍ਰੀਖਿਆ ਨਾਲ ਲੋਕਾਂ ਵਿੱਚੋਂ ਅੰਧਵਿਸ਼ਵਾਸ ਮਿਟਾਇਆ ਜਾ ਸਕਦਾ ਹੈ। ਇਹ ਪ੍ਰੀਖਿਆ ਅਗਾਂਹ ਤੋਂ ਵੀ ਜਾਰੀ ਰਹਿਣੀ ਚਾਹੀਦੀ ਹੈ।

ਮਨਜਿੰਦਰ ਕੌਰ, ਕਲਾਸ ਅੱਠਵੀਂ ਬੀ
ਸਰਕਾਰੀ ਕੰਨਿਆ ਸੈਕੰਡਰੀ ਸਕੂਲ, ਲੱਖੇਵਾਲੀ (ਮੁਕਤਸਰ)

*ਤੀਸਰੀ ਚੁਣੌਤੀ*

# ਬਾਬਾ ਮੌਨੀ ਦਾ ਚਮਤਕਾਰ ਹੋਇਆ ਠੁੱਸ



**ਰਾਮ ਸਵਰਨ ਲੱਖੇਵਾਲੀ**

ਇਹ ਤਰਕਸ਼ੀਲ ਲਹਿਰ ਦੇ ਮੁੱਢਲੇ ਦੌਰ ਦੀ ਘਟਨਾ ਹੈ। ਜਦ ਮਾਨਸਾ ਜ਼ਿਲ੍ਹੇ ਦੇ ਪਿੰਡ ਧਿੰਗੜ ਤੋਂ ਬਾਬਾ ਮੋਨੀ ਦੀ 'ਰੂਹ' ਪ੍ਰਵੇਸ਼ ਦਾ ਦਾਅਵਾ ਕਰਦੀ ਪਿੰਡ ਦੀ ਧੀ ਨੇ ਤਰਕਸ਼ੀਲਾਂ ਦੀ ਚੁਣੌਤੀ ਕਬੂਲੀ। ਪਿੰਡ ਦੇ ਬਾਹਰਵਾਰ ਕਰੀਬ ਚਾਰ ਦਹਾਕੇ ਪਹਿਲਾਂ ਗੁਜ਼ਰੇ ਬਾਬਾ ਮੋਨੀ ਦੀ ਸਮਾਧ ਸੀ। ਅੱਠਵੀਂ ਜਮਾਤ ਵਿੱਚੋਂ ਪੜ੍ਹਨੋਂ ਹਟੀ ਪਿੰਡ ਦੀ 13 ਸਾਲਾਂ ਕੁੜੀ ਆਪਣੇ ਆਪ ਨੂੰ ਬਾਬਾ ਮੋਨੀ ਦੱਸਣ ਲੱਗੀ। ਇਹ ਖਬਰ ਪਿੰਡ ਤੇ ਇਲਾਕੇ ਵਿੱਚ ਜੰਗਲ ਦੀ ਅੱਗ ਵਾਂਗ ਫੈਲ ਗਈ। ਲੜਕੀ ਘਰ ਬਾਰ ਛੱਡ ਕੇ ਸਮਾਧ ਤੇ ਆ ਬੈਠੀ। ਲੜਕੀ ਦੇ ਮਾਪੇ ਇਸ ਗੱਲੋਂ ਖੁਸ਼ ਸਨ ਕਿ ਉਹਨਾਂ ਦੀ ਧੀ ਤੇ ਬਾਬਾ ਮੋਨੀ ਦੀ ਕ੍ਰਿਪਾ ਹੋਈ ਹੈ। ਸਮਾਧ ਤੇ ਸ਼ਰਧਾਲੂ ਜੁੜਨ ਲੱਗੇ। ਲਾਈਲੱਗ ਤੇ ਅੰਧਵਿਸ਼ਵਾਸੀ ਲੋਕਾਂ ਨੇ ਉਸਦੀ ਮਹਿਮਾ ਸ਼ੁਰੂ ਕਰ ਲਈ। ਸ਼ਰਧਾਲੂ ਸਮਾਧ ਤੇ ਲੋਕਾਂ ਦੀਆਂ ਦੁੱਖ ਤਕਲੀਫ਼ਾਂ ਦੂਰ ਹੋਣ ਦਾ ਪ੍ਰਚਾਰ ਕਰਨ ਲੱਗੇ। ਦਿਨਾਂ ਵਿੱਚ ਹੀ ਸਮਾਧ ਤੇ ਭੀੜਾਂ ਜੁੜਨ ਲੱਗੀਆਂ।

ਸੱਥਾਂ, ਘਰਾਂ ਵਿੱਚ ਬਾਬਾ ਮੋਨੀ ਦੇ ਪਿੰਡ ਦੀ ਧੀ ਧਿਆਣੀ ਦੇ ਸਿਰ ਹੱਥ ਧਰਨ ਦੀ ਚਰਚਾ ਛਿੜੀ। ਲੋਕ ਕੁੜੀ ਨੂੰ ਬਾਬਾ ਮੋਨੀ ਦਾ ਰੂਪ ਸਮਝ ਕੇ ਉਸ ਦੀ ਮਨਤਾ ਕਰਨ ਲੱਗੇ। ਉਹ ਮੂੰਹੋਂ ਮੂੰਹ ਗੱਲਾਂ ਕਰਦੇ, ਇਹ ਤਾਂ ਬਾਬੇ ਮੋਨੀ ਦਾ ਪਰਉਪਕਾਰ ਹੈ, ਜਿਹੜਾ ਉਹਨਾਂ ਆਪਣੇ ਪਿੰਡ ਤੇ ਇਲਾਕੇ ਤੇ ਕੀਤਾ ਹੈ। ਹੁਣ ਦੀਨ ਦੁਖੀਆਂ ਨੂੰ ਸਮਾਧ ਤੇ ਠਾਹਰ ਮਿਲ ਜਾਇਆ ਕਰੂ। ਜਦ ਇਹ ਪ੍ਰਚਾਰ ਪਿੰਡ ਪਿੰਡ ਪਹੁੰਚਣ ਲੱਗਾ ਤਾਂ ਇਲਾਕੇ ਦੇ ਸੂਝਵਾਨ ਲੋਕਾਂ ਨੇ ਅਜਿਹੇ ਕੂੜ ਪ੍ਰਚਾਰ ਦਾ ਵਿਰੋਧ ਕਰਨਾ ਸ਼ੁਰੂ ਕੀਤਾ। ਇਹਨਾਂ ਯਤਨਾਂ ਦੇ ਚਲਦਿਆਂ ਪਿੰਡ ਦੇ ਅਗਾਂਹਵਧੂ ਸੋਚ ਦੇ ਮਾਲਕ ਮਹਿਮਾ ਸਿੰਘ ਨੇ ਬਾਬਾ ਮੋਨੀ ਬਣੀ ਲੜਕੀ ਨੂੰ ਤਰਕਸ਼ੀਲਾਂ ਦੀ ਚੁਣੌਤੀ ਕਬੂਲ ਕਰਨ ਦਾ ਸੱਦਾ ਦਿੱਤਾ। ਸ਼ਰਧਾਲੂ ਬਾਬਾ ਮੋਨੀ ਦੇ ਚਮਤਕਾਰਾਂ ਤੇ ਅਥਾਹ ਯਕੀਨ ਕਰਦੇ ਸਨ। ਉਹਨਾਂ ਲੜਕੀ ਨੂੰ ਹੱਲਾਸ਼ੇਰੀ ਦਿੱਤੀ। ਤੁਹਾਡੇ ਤੇ ਬਾਬਾ ਮੋਨੀ ਦੀ ਕ੍ਰਿਪਾ ਹੈ, ਤੁਹਾਨੂੰ ਕਾਹਦੀ ਪ੍ਰਵਾਹ ? ਕਰੋ ਚੁਣੌਤੀ ਕਬੂਲ, ਤੇ ਵਿਖਾਓ ਚਮਤਕਾਰ।ਆਖਰ ਤਰਕਸ਼ੀਲਾਂ ਦੀ ਚੁਣੌਤੀ ਕਬੂਲਣ ਦਾ ਫੈਸਲਾ ਹੋਇਆ। ਮਹਿਮਾ ਸਿੰਘ ਨੇ ਇਲਾਕੇ ਦੀਆਂ ਤਰਕਸ਼ੀਲ ਇਕਾਈਆਂ, ਪਿੰਡ ਦੀ ਪੰਚਾਇਤ ਤੇ ਮੁਹਤਬਰਾਂ ਦੀ ਹਾਜ਼ਰੀ ਵਿੱਚ ਬਾਬਾ ਮੋਨੀ ਬਣੀ ਲੜਕੀ ਵੱਲੋਂ ਚਮਤਕਾਰ ਵਿਖਾਉਣ ਦਾ ਦਿਨ ਤੈਅ ਕਰ ਲਿਆ। ਹੋਰਨਾਂ ਸ਼ਰਤਾਂ ਪੂਰੀਆਂ ਕਰਨ ਦੇ ਨਾਲ ਇਹ ਵੀ ਤੈਅ ਹੋਇਆ ਕਿ ਬਾਬਾ ਬਣੀ ਲੜਕੀ ਆਪਣੀ ਕਰਾਮਾਤ ਨਾਲ ਜ਼ਿੰਦਰੇ ਨੂੰ ਬਿਨਾ ਚਾਬੀ ਤੋਂ ਖੋਲ੍ਹੇ ਤੇ ਬੰਦ ਕਰੇਗੀ। ਚੁਣੌਤੀ ਦਾ ਦਿਨ ਤੈਅ ਹੁੰਦਿਆਂ ਹੀ ਉਸ ਦਿਨ ਦੀ ਬੇਸਬਰੀ ਨਾਲ ਉਡੀਕ ਹੋਣ ਲੱਗੀ।

ਬਾਬਾ ਮੋਨੀ ਦੇ ਲਾਈਲੱਗ ਸ਼ਰਧਾਲੂਆਂ ਨੂੰ ਕਰਾਮਾਤ ਕਰ ਵਿਖਾਉਣ ਦਾ ਅਥਾਹ ਭਰੋਸਾ ਸੀ। ਸਮਾਧ ਤੇ ਹੋਰ ਭੀੜਾਂ ਜੁੜਨ ਲੱਗੀਆਂ। ਚਰਚਾ ਚੁਣੌਤੀ ਵਾਲੇ ਦਿਨ ਦੀ ਹੀ ਹੁੰਦੀ। ਲੋਕਾਂ ਵਿੱਚ ਇਸ ਗੱਲ ਦੀ ਵੀ ਚਰਚਾ ਸੀ ਕਿ ਪਹਿਲਾਂ ਤਰਕਸ਼ੀਲ ਗ਼ੈਬੀ ਸ਼ਕਤੀਆਂ ਦੇ ਅਖੌਤੀ ਦਾਅਵੇਦਾਰਾਂ ਨੂੰ ਮਾਤ ਦੇ ਚੁੱਕੇ ਸਨ। ਪਰ ਇਸ ਵਾਰ ਉਹ ਬਾਬਾ ਮੋਨੀ ਦੀ ਤਪੱਸਿਆ ਦਾ ਭਰੋਸਾ ਕਰਦੇ ਸਨ।ਸ਼ਰਧਾਲੂਆਂ ਨੇ ਲੜਕੀ ਦੀ ਸ਼ਕਤੀ ਬਾਰੇ ਬਿਨਾਂ ਸਿਰ ਪੈਰ ਅਫਵਾਹਾਂ ਵੀ ਫੈਲਾਈਆਂ ਕਿ ਅੱਠਵੀਂ ਜਮਾਤ ਵਿੱਚੋਂ ਹਟਣ ਦੇ ਬਾਵਜੂਦ ਵੀ ਸਕੂਲ ਦੇ ਰਜਿਸਟਰ ਵਿੱਚ ਉਸਦੀ ਆਪਣੇ ਆਪ ਹਾਜ਼ਰੀ ਲੱਗ ਜਾਂਦੀ ਹੈ।

**ਚੁਣੌਤੀ ਵਾਲਾ ਦਿਨ:**

ਨਿਸਚਿਤ ਦਿਨ ਤੇ ਸਵੇਰ ਤੋਂ ਲੋਕਾਂ ਦੀ ਭੀੜ ਜੁੜਨ ਲੱਗੀ। ਜੂਨ,1999 ਦਾ ਹੁੰਮਸ ਭਰਿਆ ਦਿਨ ਸੀ। ਬਾਬਾ ਮੋਨੀ ਦੀ ਸਮਾਧ ਤੇ ਗਹਿਮਾ ਗਹਿਮੀ ਸੀ। 10 ਵਜੇ ਤੱਕ ਸਮਾਧ ਤੇ ਲੋਕਾਂ ਦਾ ਵੱਡਾ ਇਕੱਠ ਜੁੜ ਚੁੱਕਾ ਸੀ। ਔਰਤਾਂ ਵੀ ਵੱਡੀ ਗਿਣਤੀ ਵਿੱਚ ਸ਼ਾਮਲ ਸਨ। ਸਮਾਧ ਤੇ ਧੂਣੇ ਧੁਖ ਰਹੇ ਸਨ। ਵਿਚਕਾਰ ਸਰੀਰ ਤੇ ਸਵਾਹ ਮਲੀ 13 ਕੁ ਸਾਲ ਦੀ ਬਾਬਾ ਮੋਨੀ ਅਖਵਾਉਂਦੀ ਲੜਕੀ ਬੈਠੀ ਸੀ।ਵਕਤ ਦੀ ਨਜ਼ਾਕਤ ਨੂੰ ਸਮਝਦਿਆਂ ਜੌੜਕੀਆਂ ਪੁਲਿਸ ਚੌਂਕੀ ਤੋਂ ਆਈ ਪੁਲਿਸ ਪਾਰਟੀ ਵੀ ਮੌਕੇ ਤੇ ਮੌਜੂਦ ਸੀ। ਪੱਤਰਕਾਰਾਂ ਦੇ ਸੁਆਲਾਂ ਵਿੱਚ ਘਿਰੀ ਬਾਬਾ ਮੋਨੀ ਬਣੀ ਲੜਕੀ ਕਹਿਣ ਲੱਗੀ ਕਿ ਉਹ ਤਰਕਸ਼ੀਲਾਂ ਨੂੰ ਵੀ ਆਪਣੇ ਬਰਾਬਰ ਧੂਣੀਆਂ ਤੇ ਬਿਠਾਉਣਗੇ। ਜਦ ਉਸਨੂੰ ਇਹ ਦੱਸਿਆ ਗਿਆ ਕਿ ਤਰਕਸ਼ੀਲਾਂ ਦਾ ਕਹਿਣਾ ਹੈ ਕਿ ਕਿਸੇ ਕੋਲ ਗ਼ੈਬੀ ਸ਼ਕਤੀ ਨਾਂ ਦੀ ਕੋਈ ਚੀਜ਼ ਨਹੀਂ ਹੁੰਦੀ। ਇਸੇ ਸ਼ਕਤੀ ਨੂੰ ਸਾਬਤ ਕਰਨ ਬਦਲੇ ਹੀ ਤਾਂ ਉਹਨਾਂ ਇਨਾਮ ਰੱਖਿਆ ਹੈ।

ਉਸ ਸਾਫ਼ ਸ਼ਬਦਾਂ ਵਿੱਚ ਕਿਹਾ ਕਿ ਸਾਡੇ ਕੋਲ ਵੀ ਕੋਈ ਗ਼ੈਬੀ ਸ਼ਕਤੀ ਨਹੀਂ ਹੈ ਉਧਰ ਤਰਕਸ਼ੀਲਾਂ ਦੇ ਮੰਚ ਤੋਂ ਉਸਨੂੰ ਵਾਰ ਵਾਰ ਲੋਕਾਂ ਦੇ ਇਕੱਠ ਵਿੱਚ ਆ ਕੇ ਚਮਤਕਾਰ

*...ਬਾਕੀ ਪੰਨਾ 62 'ਤੇ*

*ਸਿੱਖਿਆ ਲਿਖਤ*

# ਬੱਚਿਆਂ ਦੀ ਆਜ਼ਾਦੀ ਦਾ ਸਿਧਾਂਤ : ਗਿੱਜੂ ਭਾਈ

ਮੈਂ ਇਹ ਮੰਨ ਕੇ ਲਿਖ ਰਿਹਾ ਹਾਂ ਕਿ ਤੁਹਾਨੂੰ ਬੁਰਾ ਨਹੀਂ ਲੱਗੇਗਾ ਕਿ ਆਜ਼ਾਦੀ ਦੇ ਸਿਧਾਂਤ ਨੂੰ ਤੁਸੀ ਹਾਲੇ ਚੰਗੀ ਤਰ੍ਹਾਂ ਸਮਝਿਆ ਨਹੀਂ ਹੈ। ਤੁਸੀਂ ਬੱਚੇ ਦੀ ਆਜ਼ਾਦੀ ਦਾ ਸਿਰਫ਼ ਇਹੋ ਅਰਥ ਲਿਆ ਲਗਦਾ ਹੈ ਕਿ ਬੱਚੇ ਨੂੰ ਕਿਸੇ ਕੰਮ ਤੋਂ ਮਨਾਂ ਨਹੀਂ ਕਰਨਾ ਚਾਹੀਦਾ। ਉਸਨੂੰ ਕਿਸੇ ਕੰਮ ਤੋਂ ਰੋਕਣਾ ਨਹੀਂ ਚਾਹੀਦਾ। ਬੱਚਾ ਜੋ ਜੀਅ ਚ ਆਵੇ ਕਰੇ ਤੇ ਕਰੇ। ਜਿੱਥੇ ਆਜ਼ਾਦੀ ਦਾ ਇਹ ਅਰਥ ਲਿਆ ਜਾਂਦਾ ਹੈ, ਉੱਥੇ ਮਾਪੇ ਤੰਗ ਹੀ ਰਹਿੰਦੇ ਹਨ ਅਤੇ ਬੱਚਾ ਵੀ ਸੁਖੀ ਨਹੀਂ ਰਹਿੰਦਾ। ਇਹ ਸੁਭਾਵਿਕ ਹੀ ਹੈ। ਤੁਹਾਡਾ ਤਜਰਬਾ ਸਹੀ ਹੈ।

ਬੱਚਾ ਜੋ ਕਰੇ ਉਸਨੂੰ ਕਰਨ ਵਿੱਚ ਰੁਕਾਵਟ ਨਹੀਂ ਪਾਉਣੀ ਚਾਹੀਦੀ ਪਰ ਉਸਨੂੰ ਗਲਤ ਕਰਨ ਤੋਂ ਵੀ ਜਰੂਰ ਰੋਕਣਾ ਚਾਹੀਦਾ ਹੈ। ਰੋਕਣ ਤੇ ਟੋਕਣ ਦੀ ਵੀ ਮਰਿਆਦਾ ਹੋਣੀ ਚਾਹੀਦੀ ਹੈ। ਬੱਚੇ ਨੂੰ ਸੁਰਖਰੂ ਕਰਨ ਦਾ ਸਾਡਾ ਮੰਤਵ ਇਹ ਹੈ ਕਿ ਉਹ ਆਪਣੇ ਸਰੀਰ, ਮਨ ਅਤੇ ਬੁੱਧੀ ਦਾ ਪੂਰਨ ਵਿਕਾਸ ਕਰ ਪਾਵੇ ਜੋ ਹਰੇਕ ਪ੍ਰਾਣੀ ਦਾ ਕੁਦਰਤੀ ਅਧਿਕਾਰ ਹੈ। ਮਨੁੱਖ ਇੱਕ ਸਮਾਜਿਕ ਜੀਵ ਵੀ ਹੈ, ਜਿਹੜਾ ਸਮਾਜਿਕ ਵਾਤਾਵਰਣ ਨੂੰ ਨਜ਼ਰਅੰਦਾਜ਼ ਕਰਕੇ ਵਿਕਾਸ ਕਰਨ ਦੇ ਯਤਨ ਚ ਖ਼ੁਦ ਹੀ ਰੁਕਾਵਟਾਂ ਪਾਉਂਦਾ ਹੈ। ਆਪਣੇ ਸਰੀਰ ਨੂੰ ਹੀ ਬਿਪਤਾ ਵਿੱਚ ਪਾ ਕੇ ਵਿਕਾਸ ਕਰਨ ਦਾ ਯਤਨ ਵਿਕਾਸ ਦੇ ਹੀ ਉਲਟ ਜਾਂਦਾ ਹੈ।

ਜਿਹੜਾ ਕੰਮ ਗੈਰ ਸਮਾਜਿਕ ਲੱਗੇ, ਉਹ ਬੱਚੇ ਨੂੰ ਨਹੀਂ ਕਰਨ ਦਿੱਤਾ ਜਾਣਾ ਚਾਹੀਦਾ। ਜਿਵੇਂ ਜੇ ਬੱਚਾ ਚਿੱਕੜ ਭਰੇ ਬੂਟ ਲੈ ਕੇ ਗਲੀਚੇ ਤੇ ਬੈਠਣ ਲੱਗੇ ਤਾਂ ਉਸਨੂੰ ਰੋਕਣਾ ਚਾਹੀਦਾ ਹੈ। ਜੇ ਬੱਚਾ ਕਿਸੇ ਨੂੰ ਕੋਈ ਕੰਮ ਨਾ ਕਰਨ ਦੇਵੇ ਤਾਂ ਉਸਨੂੰ ਰੋਕਣਾ ਜਰੂਰੀ ਹੈ। ਇਸੇ ਤਰ੍ਹਾਂ ਹੀ ਜੇ ਉਹ ਆਪਣੇ ਦੋਸਤਾਂ ਦੇ ਕੱਪੜਿਆਂ ਤੇ ਸਿਆਹੀ ਛਿੜਕੇ, ਕਿਸੇ ਨਾਲ ਖੋਹ ਖਿੰਝ ਕਰੇ ਜਾਂ ਹੱਥੋਪਾਈ ਕਰੇ ਤਾਂ ਉਸਨੂੰ ਰੋਕਣਾ ਚਾਹੀਦਾ ਹੈ। ਪਰ ਜੇਕਰ ਬੱਚਾ ਆਪਣੀ ਅੰਗੂਠੀ ਦੋਸਤ ਨੂੰ ਦੇ ਦੇਵੇ, ਪਿਓ ਦਾ ਪਰਨਾ ਸਿਰ ਤੇ ਬੰਨ੍ਹੀਂ ਫਿਰੇ, ਸਿਰੋਂ ਨੰਗਾ ਘੁੰਮਦਾ ਫਿਰੇ ਤਾਂ ਉਸਨੂੰ ਰੋਕਣਾ ਨਹੀਂ ਚਾਹੀਦਾ ਕਿਉਂਕਿ ਇਸ ਨਾਲ ਕਿਸੇ ਸਮਾਜਿਕ ਨਿਯਮ ਦੀ ਉਲੰਘਣਾ ਨਹੀਂ ਹੁੰਦੀ। ਜੇਕਰ ਉਹ ਇਸ ਤਰ੍ਹਾਂ ਖੇਡਦਾ ਹੋਵੇ ਕਿ ਖੂਹ ਵਿੱਚ ਡਿੱਗ ਪਵੇਗਾ, ਆਪਣਾ ਹੱਥ ਛੁਰੀ ਨਾਲ ਕੱਟ ਲਵੇਗਾ ਜਾਂ ਕਿਸੇ ਖਤਰਨਾਕ ਜਾਨਵਰ ਦੇ ਮੂੰਹ ਕੋਲ ਡਿੱਗੇਗਾ ਤਾਂ ਉਸਨੂੰ ਰੋਕਣ ਵਿੱਚ ਕੋਈ ਹਰਜ਼ ਨਹੀਂ। ਪਰ ਜੇਕਰ ਅਸੀਂ ਇਹ ਸੋਚ ਕਿ ਉਹ ਸਬਜ਼ੀ ਕੱਟਦੇ ਵਕਤ ਉਂਗਲ ਤੇ ਜ਼ਖਮ ਕਰ ਲਵੇਗਾ, ਤੇਜ਼ ਦੌੜੇਗਾ ਤਾਂ ਡਿੱਗ ਪਵੇਗਾ। ਉਸਨੂੰ ਰੋਕਦੇ ਹਾਂ ਤਾਂ ਅਸੀਂ ਉਸਦੀ ਆਜ਼ਾਦੀ ਖੋਹ ਰਹੇ ਹੋਵਾਂਗੇ।

ਜੇ ਬੱਚੇ ਨੂੰ ਜ਼ਬਰਦਸਤੀ ਅਰਦਾਸ ਕਰਵਾਈ ਜਾਵੇ ਜਾਂ ਜ਼ਬਰਦਸਤੀ ਮੰਦਰ ਭੇਜਿਆ ਜਾਵੇ ਅਤੇ ਉਸਨੂੰ ਆਖਿਆ ਜਾਵੇ ਕਿ ਉਹ ਉਠਦੇ ਸਾਰ ਹੀ ਮਾਤਾ ਪਿਤਾ ਨੂੰ ਨਮਸਕਾਰ ਕਰੇ, ਉਹਨਾਂ ਦੇ ਪੈਰੀਂ ਹੱਥ ਲਾਵੇ, ਇਹ ਉਸਦੀ ਆਜ਼ਾਦੀ ਵਿੱਚ ਵਿਘਨ ਪਾਉਣ ਬਰਾਬਰ ਹੈ। ਇਸ ਤਰ੍ਹਾਂ ਇੰਨ੍ਹਾਂ ਤਿੰਨ੍ਹਾਂ ਅਸੂਲਾਂ ਨੂੰ ਅਸੂਲਨ ਮਿਥ ਕੇ ਬੱਚੇ ਦੀ ਆਜ਼ਾਦੀ ਬਾਰੇ ਗੱਲ ਕਰਨੀ ਚਾਹੀਦੀ ਹੈ। ਹੁਣ ਅਸੀਂ ਦੂਸਰੇ ਨੁਕਤੇ ਬਾਰੇ ਗੱਲ ਕਰਦੇ ਹਾਂ। ਜੇਕਰ ਅਸੀਂ ਬੱਚੇ ਦੇ ਕਹਿਣ ਤੇ ਹਰ ਕੰਮ ਕਰਦੇ ਰਹਾਂਗੇ ਤਾਂ ਇਸ ਨਾਲ ਉਹ ਆਸਰਾ ਭਾਲਣ ਵਾਲਾ ਬਣ ਜਾਵੇਗਾ। ਜਿਸ ਬੱਚੇ ਦੀ ਜ਼ਿਆਦਾ ਸੇਵਾ ਹੁੰਦੀ ਰਹੇਗੀ ਉਹ ਓਨਾ ਹੀ ਦੂਸਰਿਆਂ ਤੇ ਨਿਰਭਰ ਕਰਨ ਲੱਗੇਗਾ। ਬੱਚਾ ਆਪੇ ਕੰਮ ਕਰਦਾ ਕਰਦਾ ਆਪਹੁਦਰਾ ਬਣ ਜਾਵੇ ਤਾਂ ਠੀਕ ਹੈ ਪਰ ਉਹ ਦੂਜਿਆਂ ਤੇ ਟੇਕ ਰੱਖਣ ਵਾਲਾ ਨਿਕੰਮਾ ਨਹੀਂ ਬਣਨਾ ਚਾਹੀਦਾ।

ਅਗਾਂਹ ਤੋਂ ਤੁਸੀ ਆਪਣੇ ਬੱਚੇ ਨੂੰ ਜਾਇਜ਼ ਕੰਮ ਕਰਨ ਦੀ ਖੁੱਲ੍ਹ ਜਰੂਰ ਦਿਓ। ਪਰ ਭੁੱਲ ਕੇ ਵੀ ਪਿਆਰ ਦਿਖਾਉਂਦੇ ਹੋਏ, ਉਸਦੇ ਸਾਰੇ ਕੰਮ ਆਪ ਨਾ ਕਰਨ ਬੈਠੋ। ਤੁਹਾਡਾ ਅੰਨ੍ਹਾ ਪਿਆਰ ਆਖ਼ਰ ਨੂੰ ਨਿੰਦਣਯੋਗ ਬਣ ਜਾਵੇਗਾ। ਇਸ ਦਾ ਇਹ ਅਰਥ ਵੀ ਨਹੀਂ ਕਿ ਬੱਚੇ ਦਾ ਕੋਈ ਕੰਮ ਨਾ ਕਰੋ। ਜਿਹੜਾ ਕੰਮ ਬੱਚਾ ਖੁਦ ਕਰਨ ਦੇ ਯੋਗ ਨਹੀਂ, ਤੁਸੀ ਉਸ ਵਿੱਚ ਉਸਦੀ ਮੱਦਦ ਕਰ ਸਕਦੇ ਹੋ। ਮੈਂ ਬੱਚੇ ਦੀ ਸਹਾਇਤਾ ਕਰਨ ਦੇ ਖ਼ਿਲਾਫ਼ ਨਹੀਂ ਹਾਂ ਪਰ ਸਾਡੀ ਮੱਦਦ ਅਜਿਹੀ ਹੋਣੀ ਚਾਹੀਦੀ ਹੈ ਕਿ ਬੱਚਾ ਉਸਨੂੰ ਲੈ ਕੇ ਆਜ਼ਾਦ ਬਣ ਸਕੇ।

ਬੱਚਿਆਂ ਤੋਂ ਕਈ ਕੰਮ ਇਸ ਲਈ ਗਲਤ ਹੋ ਜਾਂਦੇ ਹਨ, ਜਿਵੇਂ ਤੁਹਾਡੇ ਮਾਮਲੇ ਵਿੱਚ ਪਿਤਾ ਦੇ ਕਾਗਜ਼ਾਂ ਤੇ ਸਿਆਹੀ ਵਗੈਰਾ ਸੁੱਟਣੀ। ਉਹਨਾਂ ਨੂੰ ਇਹਨਾਂ ਚੀਜ਼ਾਂ ਦੀ ਸਹੀ ਵਰਤੋਂ ਨਹੀਂ ਆਉਂਦੀ। ਚੀਜ਼ਾਂ ਦੀ ਸਹੀ ਵਰਤੋਂ ਸਿਖਾ ਕੇ ਬੱਚੇ ਨੂੰ ਸਹੀ ਦਿਸ਼ਾ ਦਿੱਤੀ ਜਾ ਸਕਦੀ ਹੈ।ਕਈ ਵਾਰ ਬੱਚਾ ਆਪਣੀ ਸਮਰੱਥਾ ਤੋਂ ਬਾਹਰ ਕੰਮ ਨੂੰ ਹੱਥ ਪਾ ਕੇ ਕੰਮ ਨੂੰ ਵਿਗਾੜਦਾ ਹੈ। ਜਿੰਨ੍ਹਾਂ ਬੱਚਿਆਂ ਨੂੰ ਪੈਨਸਿਲ ਫ਼ੜਨੀ ਨਹੀਂ ਆਉਂਦੀ, ਉਹ ਵਾਟਰ ਕਲਰ ਕਰਨ ਦੀ ਜ਼ਿਦ ਕਰਦੇ ਹਨ।ਇਸ ਦਾ ਹੱਲ ਅਸੀਂ ਬੱਚਿਆਂ ਨੂੰ ਰੰਗੀਨ ਪੈਨਸਿਲਾਂ ਦੇ ਕੇ ਕਰ ਸਕਦੇ ਹਾਂ।

*ਕਹਾਣੀ*

# ਚੁੱਪ ਦੀ ਸਰਦਲ ’ਤੇ...



**ਕਰਮਜੀਤ ਸਕਰੁੱਲਾਂਪੁਰੀ**

...ਦੋ ਕੁ ਸਾਲਾਂ ’ਚ ਇੱਟਾਂ, ਰੇਤਾ, ਸੀਮਿੰਟ, ਸਰੀਏ ਅਤੇ ਮਿਸਤਰੀਆਂ-ਮਜ਼ਦੂਰਾਂ ਦੀ ਮਿਹਨਤ-ਮੁਸ਼ੱਕਤ ਨੇ ਰਲ-ਮਿਲ ਕੇ ਕੋਠੀ ਦਾ ਰੂਪ ਧਾਰ ਲਿਆ ਸੀ। ਕਈ ਦਿਨ ਪਹਿਲਾਂ ਰੰਗ-ਰੋਗਨ ਕਰਨ ਵਾਲਿਆਂ ਨੇ ਕੋਠੀ ਨੂੰ ਵਿਆਹੁਤਾ ਕੁੜੀ ਵਾਂਗ ਸ਼ਿੰਗਾਰ ਵੀ ਦਿੱਤਾ ਸੀ। ਮੈਂ ਤੇ ਰਮਿੰਦਰ ਤਿਆਰ ਹੋ ਚੁੱਕੀ ਕੋਠੀ ਨੂੰ ਕਦੇ ਸਾਹਮਣੇ ਤੋਂ ਤੇ ਕਦੇ ਸਾਈਡਾਂ ਤੋਂ ਕਈ ਵਾਰ ਨਿਹਾਰ ਚੁੱਕੇ ਸਾਂ।

ਕੁੱਝ ਦਿਨਾਂ ਬਾਅਦ, ਉਸ ਦਿਨ... ਜਿਸ ਦਿਨ ਉਨ੍ਹਾਂ ਦਾ ‘ਗ੍ਰਹਿ ਪ੍ਰਵੇਸ਼’ ਸੀ, ਰਮਿੰਦਰ ਅਤੇ ਉਸਦੀ ਘਰ ਵਾਲੀ ਤਨੂੰ ਬਹੁਤ ਖੁਸ਼ ਸਨ। ਖੁਸ਼ ਤਾਂ ਉਹ ਉਂਝ ਵੀ ਰਹਿੰਦੇ ਹੀ ਸਨ... ਪਰ ਉਸ ਦਿਨ ਮਾਰਚ ਦੇ ਸੋਨੇ ਰੰਗੇ ਦਿਨ ’ਚ ਉਨ੍ਹਾਂ ਦੀ ਖੁਸ਼ੀ ਦੂਹਰੀ-ਤੀਹਰੀ ਹੋ ਰਹੀ ਸੀ। ਆਪਣਾ ਘਰ ਬਣ ਜਾਣ ਦੀ ਖੁਸ਼ੀ ਕਿਤੇ ਥੋੜ੍ਹੀ ਹੁੰਦੀ ਹੈ? ਉਨ੍ਹਾਂ ਦੇ ਫੰਕਸ਼ਨ ’ਤੇ ਰਿਸ਼ਤੇਦਾਰ ਤਾਂ ਘੱਟ ਹੀ ਸਨ ਬਹੁਤੇ ਤਾਂ ਦੋਸਤ-ਮਿੱਤਰ ਹੀ ਆ ਰਹੇ ਸਨ। ਉਨ੍ਹਾਂ ਵਿੱਚ ਵੀ ਜ਼ਿਆਦਾ ਬੈਂਕ ਕਰਮਚਾਰੀ ਹੀ ਸਨ। ਕਾਫੀ ਬੱਚੇ ਸਾਹਮਣੇ ਪਾਰਕ ’ਚ ਝੂਲਿਆਂ ’ਤੇ ਖੇਡ ਰਹੇ ਸਨ। ਰੁੱਖਾਂ ਦੇ ਨਵੇਂ-ਨਕੋਰ ਪੱਤੇ ਵੀ ਹਵਾ ਦੇ ਮੱਠੇ-ਮੱਠੇ ਹੁਲਾਰਿਆਂ ਨਾਲ ਰਮਿੰਦਰ ਹੋਰਾਂ ਦੀ ਖੁਸ਼ੀ ਵਿੱਚ ਸ਼ਰੀਕ ਹੋ ਰਹੇ ਸਨ। ਮੈਂ ਕੌਫੀ ਦੇ ਘੁੱਟ ਭਰਦਾ-ਭਰਦਾ ਇਕਬਾਲ ਵੱਲ ਨੂੰ ਹੋ ਤੁਰਿਆ।

“ਰਹਿਮਾਨ ਨਹੀਂ ਦਿਖਾਈ ਦੇ ਰਹਾ... ਕਹਾਂ ਹੈ?” ਮੈਂ ਇਕਬਾਲ ਨੂੰ ਉਸਦੇ ਬੇਟੇ ਬਾਰੇ ਪੁੱਛਿਆ।

“ਯਹੀਂ-ਕਹੀਂ ਹੋਗਾ ਮਾਸਟਰ ਜੀ...!!” ਉਹਨੇ ਕੰਮ ਕਰਦੇ-ਕਰਦੇ ਨੇ ਮੇਰੇ ਵੱਲ ਹਲਕਾ ਜਿਹਾ ਦੇਖਕੇ ਜਵਾਬ ਦਿੱਤਾ ਸੀ। ਉਸਦੀ ਘਰ ਵਾਲੀ ਨਸੀਮ ਨੇ ਆਪਣੀਆਂ ਦੋ ਨੰਨ੍ਹੀਆਂ-ਮੁੰਨੀਆਂ ਕੁੜੀਆਂ ਦੇ ਵਾਲ ਵਾਹੁੰਦੀ ਨੇ ਵੀ ਆਦਾਬ ਕੀਤਾ। ਐਨੇ ’ਚ ਮੈਨੂੰ ਰਮਿੰਦਰ ਨੇ ਅਵਾਜ਼ ਮਾਰ ਲਈ।

ਗ੍ਰਹਿ ਪ੍ਰਵੇਸ਼ ਦੀਆਂ ਰਸਮਾਂ ਲਗਭਗ ਪੂਰੀਆਂ ਹੋ ਗਈਆਂ ਸਨ। ਮਹਿਮਾਨਾਂ ਨੇ ਰੋਟੀ-ਚਾਹ ਲੈ ਲਈ ਸੀ। ਸਾਰੇ ਵਾਰੋ-ਵਾਰੀ ਜਾਣ ਲੱਗੇ। ਅੰਬਰਾਂ ’ਚ ਪੱਛਮ ਵੱਲ ਜਾ ਰਿਹਾ ਸੂਰਜ ਸਭ ਨੂੰ “ਬਾਏ-ਬਾਏ” ਕਰ ਰਿਹਾ ਸੀ। ਰਮਿੰਦਰ ਹੋਰਾਂ ਦੇ ਦੋਵੇਂ ਬੱਚੇ ਮਨਮੀਤ ਤੇ ਅਨੁਰੀਤ ਵੀ ਬਹੁਤ ਖੁਸ਼ ਸਨ। ਹਲਕੀ-ਹਲਕੀ ਠੰਢ ਉੱਤਰ ਆਈ ਸੀ। ਵੈਸੇ ਵੀ ਮਾਰਚ ਦੇ ਮਹੀਨੇ ਸ਼ਾਮ-ਸਵੇਰੇ ਦੀ ਹੀ ਠੰਢ ਰਹਿ ਜਾਂਦੀ ਹੈ। ਸਾਢੇ ਕੁ ਪੰਜ ਵਜੇ ਮੈਂ ਆਪਣੇ ਪਿੰਡ ਨੂੰ ਮੁੜ ਆਇਆ।

ਮੇਰੀ ਅਤੇ ਰਮਿੰਦਰ ਦੀ ਦੋਸਤੀ ਵੀ ਦੋ-ਢਾਈ ਕੁ ਸਾਲ ਤੋਂ ਹੋਈ ਸੀ। ਰਮਿੰਦਰ ਸਿੰਘ ਬੈਂਕ ’ਚ ਸੀ। ਉਹ ਚੰਡੀਗੜ੍ਹ ਸਤਾਰਾਂ ’ਚ ਸੀ ਅਤੇ ਤਨੂੰ ਮੈਡਮ ਲੋਕਲ ਬੈਂਕ ’ਚ। ਓਦਣ ਉਨ੍ਹਾਂ ਦੀ ਕੋਠੀ ਦੀਆਂ ਨੀਹਾਂ ਭਰ ਹੋ ਰਹੀਆਂ ਸਨ। ਲਗਭਗ ਭਰ ਹੀ ਚੁੱਕੀਆਂ ਸਨ। ਉਨ੍ਹਾਂ ਦੇ ਨਾਲ ਵਾਲਾ ਪਲਾਟ ਮੇਰਾ ਸੀ। ਮੈਂ ਉਨ੍ਹਾਂ ਕੋਲ ਦੋ ਕੁ ਘੰਟੇ ਖੜ੍ਹਾ ਰਿਹਾ। ਗੱਲਾਂ ਕਰਦੇ ਰਹੇ। ਰਮਿੰਦਰ ਦਾ ਪਿਛੋਕੜ ਜਗਰਾਵਾਂ ਦਾ ਨਿਕਲਿਆ। ਐਧਰ ਅਜੇ ਉਹ ਕਿਰਾਏ ’ਤੇ ਹੀ ਰਹਿੰਦੇ ਸਨ। ਮੈਂ ਜਗਰਾਵਾਂ ਹੀ ਮਾਸਟਰੀ ਦਾ ਕੋਰਸ ਕੀਤਾ ਸੀ। ਬਸ, ਫੇਰ ਕਿਹੜੀ ਦੇਰ ਲੱਗਣੀ ਸੀ ਦੋਸਤੀ ਹੋਣ ’ਚ। ਅਸੀਂ ਇੱਕ-ਦੂਸਰੇ ਦੇ ਫੋਨ ਨੰਬਰ ਲੈ ਲਏ। ਗੁਆਂਢੀ ਜੋ ਸੀ।

ਮੇਰਾ ਲੋਕਲ ਬੈਂਕ ’ਚ ਆਉਣਾ-ਜਾਣਾ ਹੁੰਦਾ ਹੀ ਸੀ। ਤਨੂੰ ਮੈਡਮ ਆਪਣੇ ਕੰਮ ਪ੍ਰਤੀ ਜਿੰਨੀ ਸੁਹਿਰਦ ਸੀ, ਉੱਨਾ ਹੀ ਉਸਦੀ ਪਬਲਿਕ ਡੀਲਿੰਗ ਵੀ ਵਧੀਆ ਸੀ। ਪੈਨਸ਼ਨ ਲੈਣ ਆਉਂਦੇ ਬਜ਼ੁਰਗਾਂ ਨਾਲ ਤਨੂੰ ਮੈਡਮ ਬਹੁਤ ਹਲੀਮੀ ਨਾਲ ਗੱਲ ਕਰਦੀ।

ਰਮਿੰਦਰ ਵੀ ਹਸਮੁੱਖ ਸੀ। ਅਕਸਰ ਸਾਡੀ ਫੋਨ ’ਤੇ ਗੱਲਬਾਤ ਹੋ ਜਾਂਦੀ। ਮਕਾਨ ਦੇ ਚੱਲ ਰਹੇ ਕੰਮ ਬਾਰੇ ਵੀ ਗੱਲ ਹੋ ਜਾਂਦੀ ਸੀ। ਲੈਂਟਰ ਤਾਂ ਪੈ ਚੁੱਕਿਆ ਸੀ। ਤਿੰਨ ਹਫਤੇ ਕੰਮ ਬੰਦ ਰਹਿਣ ਕਰਕੇ ਕਿਸੇ ਨੇ ਕੋਠੀ ਮੂਹਰਿਓਂ ਕਾਫੀ ਰੇਤਾ-ਬਜਰੀ ਚੋਰੀ ਕਰ ਲਿਆ ਸੀ। ਨਵੀਂ ਸਿਰਦਰਦੀ ਖੜ੍ਹੀ ਹੋ ਗਈ ਸੀ। ਰੇਤਾ ਤਾਂ ਪਹਿਲਾਂ ਈ ਸੋਨੇ ਦੇ ਭਾਅ ਮਿਲਦਾ ਸੀ। ਜਿਸ ਦਿਨ ਲੈਂਟਰ ਖੁੱਲ੍ਹਣਾ ਸੀ, ਉਸ ਦਿਨ ਰਮਿੰਦਰ ਦਾ ਫੋਨ ਆਇਆ, “ਮਾਸਟਰ ਜੀ! ਸਕੂਲੋਂ ਆਉਂਦੇ ਸਮੇਂ ਮਿਲ ਕੇ ਜਾਇਓ... ਜ਼ਰੂਰੀ ਕੰਮ ਹੈ... ਮੈਂ ਪਲਾਟ ਕੋਲ ਹੀ ਹੋਵਾਂਗਾ।”

“ਓਕੇ... ਮੈਂ ਢਾਈ ਕੁ ਵਜੇ ਆ ਜਾਵਾਂਗਾ” ਮੇਰਾ ਜਵਾਬ ਸੀ।

“ਪਤਾ ਨੀ ਕੀ ਕੰਮ ਹੋਊ? ਚਲੋ ਖੈਰ...!” ਮੈਂ ਸੋਚਦਾ-ਸੋਚਦਾ ਛੁੱਟੀ ਤੋਂ ਬਾਅਦ ਪਾਲਮ ਪਹੁੰਚ ਗਿਆ। ਰਮਿੰਦਰ ਨੇ ਪਾਣੀ ਦਾ ਗਿਲਾਸ ਫੜਾਉਂਦਿਆਂ ਕੁਰਸੀਆਂ ਸਾਹਮਣੇ ਸੰਘਣੇ ਜਿਹੇ ਦਰੱਖਤ ਹੇਠ ਡਾਹ ਲਈਆਂ ਸਨ।

“ਮੈਂ ਤਾਂ ਮਾਸਟਰ ਜੀ ਏਸ ਲਈ ਬੁਲਾਇਆ ਸੀ ਕਿ

ਕੋਈ ਭਰੋਸੇਯੋਗ ਬੰਦਾ ਚਾਹੀਦੈ... ਜਿਹੜਾ ਸਮਾਨ ਦੀ ਰਾਖੀ ਕਰੇ। ਦਿਨ-ਰਾਤ ਐਥੀ ਰਹੇ।" ਰਮਿੰਦਰ ਨੇ ਬੁਲਾਉਣ ਦਾ ਕਾਰਨ ਦੱਸਿਆ।

"ਲੱਭ ਲੈਂਦੇ ਹਾਂ...!!" ਮੇਰਾ ਜਵਾਬ ਸੀ।

"ਸਮਝ ਲਓ ਮਿਲ ਗਿਆ...!" ਮੈਂ ਜ਼ਰਾ ਸੋਚ ਕੇ ਕਿਹਾ। ਮੇਰੇ ਦਿਮਾਗ 'ਚ ਇਕਬਾਲ ਦਾ ਚੇਤਾ ਆ ਗਿਆ ਸੀ।

"ਹਜ਼ਾਰ ਕੁ ਰੁਪਇਆ ਵੀ ਦੇ ਦਿਆ ਕਰੂੰਗਾ... ਮਹੀਨੇ ਦਾ... ਪਰ ਨਸ਼ਾ-ਪੱਤਾ ਨਾ ਕਰਦਾ ਹੋਵੇ।" ਰਮਿੰਦਰ ਨੇ ਆਪਣੀ ਗੱਲ ਪੂਰੀ ਕੀਤੀ।

"ਉਹ ਤਾਂ ਠੀਕ ਹੈ... ਕੋਈ ਨਾ, ਬਾਕੀ ਸਾਰੀ ਗੱਲ ਪੁੱਛ ਕੇ ਕੱਲ੍ਹ ਨੂੰ ਦਸਦਾਂ।" ਮੈਂ ਆਸ ਜਿਹੀ ਨਾਲ ਜਵਾਬ ਦਿੱਤਾ।

ਫੇਰ ਅਸੀਂ ਹੋਰ ਗੱਲਾਂ ਕਰਦੇ ਰਹੇ। ਜਿਵੇਂ ਕਿ ਪੱਥਰ ਦਾ ਕੰਮ, ਲੱਕੜ ਦਾ ਕੰਮ ਵਗੈਰਾ-ਵਗੈਰਾ। ਰਮਿੰਦਰ ਨੇ ਇੱਕ ਗੱਲ ਹੋਰ ਕਹੀ ਕਿ ਮੈਂ ਸਕੂਲ ਤੋਂ ਘਰ ਜਾਂਦਿਆਂ ਦੁਪਹਿਰ ਵੇਲੇ ਉਹਨਾਂ ਦੇ ਮਕਾਨ ਵੱਲ ਗੇੜਾ ਮਾਰ ਜਾਇਆ ਕਰਾਂ, ਕਦੇ-ਕਦੇ। ਕਿਉਂਕਿ ਚੰਡੀਗੜ੍ਹ ਜੌਬ ਹੋਣ ਕਰਕੇ ਉਨ੍ਹਾਂ ਦਾ ਗੇੜਾ ਉੱਥੇ ਸ਼ਾਮ ਨੂੰ ਹੀ ਵੱਜਦਾ ਸੀ। ਮੈਂ "ਹਾਂ" ਕਰਤੀ ਕਿਉਂਕਿ ਮੇਰਾ ਰਸਤਾ ਉਹੀ ਸੀ। ਕਿਹੜਾ ਉਚੇਚੇ ਤੌਰ 'ਤੇ ਘੁੰਮ ਕੇ ਆਉਣਾ ਸੀ।

ਇਕਬਾਲ ਸਬਜ਼ੀ ਵੇਚਦਾ ਸੀ। ਬਹੁਤ ਨੇਕ ਬੰਦਾ। ਸਾਡੇ ਸਕੂਲ ਦੇ ਮਿਡ-ਡੇ ਮੀਲ ਵਿੱਚ ਉਸੇ ਤੋਂ ਖਰੀਦੀ ਸਬਜ਼ੀ ਵਗੈਰਾ ਬਣਦੀ ਸੀ। ਉਹ ਸਕੂਲ ਨੂੰ ਸਬਜ਼ੀ ਦੇ ਕੇ ਬਾਅਦ 'ਚ ਪਿੰਡ 'ਚ ਸਬਜ਼ੀ ਵੇਚਣ ਜਾਂਦਾ ਸੀ। ਕਈ ਵਾਰ ਉਹ ਸਾਡੇ ਸਕੂਲ 'ਚ ਨਮਾਜ਼ ਵੀ ਅਦਾ ਕਰ ਲੈਂਦਾ ਸੀ। ਇਸੇ ਬਹਾਨੇ ਉਸ ਨਾਲ ਥੋੜ੍ਹੀ-ਬਹੁਤੀ ਗੁਫਤਗੂ ਕਰਨ ਦਾ ਮੌਕਾ ਮਿਲ ਜਾਂਦਾ ਸੀ। ਉਰਦੂ ਦੇ ਕਈ ਅਲਫਾਜ਼ ਮੈਂ ਉਸਦੀ ਮਿਹਰਬਾਨੀ ਨਾਲ ਹੀ ਸਮਝੇ ਸਨ। ਉਸਨੂੰ ਅਲੀਗੜ੍ਹ ਤੋਂ ਆਏ ਨੂੰ ਦਸ-ਬਾਰਾਂ ਸਾਲ ਹੋ ਚੁੱਕੇ ਸਨ। ਤਿੰਨ ਬੱਚੇ। ਦੋ ਬੱਚਿਆਂ ਦਾ ਜਨਮ ਐਧਰ ਦਾ ਸੀ। ਉਸਨੇ ਦੱਸਿਆ ਸੀ ਕਿ ਸ਼ੁਰੂ-ਸ਼ੁਰੂ 'ਚ ਉਸਨੇ ਕੱਪੜਾ ਵੀ ਵੇਚਿਆ। ਪਰ ਕੰਮ ਵਧੀਆ ਨਹੀਂ ਚੱਲਿਆ। ਫੇਰ ਉਸਨੇ ਸਬਜ਼ੀ ਵੇਚਣ ਦਾ ਕੰਮ ਸ਼ੁਰੂ ਕਰ ਲਿਆ। ਉਸ ਅਨੁਸਾਰ ਇਹ ਕੰਮ ਵਧੀਆ ਹੈ। ਉਸ ਨੇ ਇੱਕ ਵਾਰ ਕਿਹਾ ਸੀ ਕਿ ਉਹ ਕਿਰਾਏ 'ਤੇ ਰਹਿੰਦਾ ਹੈ। ਕਮਰੇ ਦੀ ਹਾਲਤ ਖਸਤਾ ਜਿਹੀ ਹੋਣ ਕਰਕੇ ਬਹੁਤ ਘੱਟ ਕਿਰਾਏ 'ਚ ਸਰ ਜਾਂਦਾ ਹੈ। ਰਮਿੰਦਰ ਨਾਲ ਰਖਵਾਲੀ ਬਾਰੇ ਗੱਲ ਕਰਦਿਆਂ ਮੇਰੇ ਦਿਮਾਗ 'ਚ ਇਸੇ ਇਕਬਾਲ ਦਾ ਖਿਆਲ ਆਇਆ ਸੀ।

ਅਗਲੇ ਦਿਨ ਮੈਂ ਸਕੂਲ ਆਏ ਇਕਬਾਲ ਨਾਲ ਇਸ ਬਾਬਤ ਗੱਲ ਕਰ ਲਈ। ਉਹ ਸਹਿਮਤ ਸੀ। ਹਜ਼ਾਰ ਕੁ ਰੁਪਏ ਅਜੀਬ 'ਇਵਜ਼ਾਨੇ' ਬਾਰੇ ਸੁਣ ਕੇ ਉਹ ਹੋਰ ਵੀ ਖੁਸ਼ ਹੋ ਗਿਆ।

ਛੁੱਟੀ ਤੋਂ ਬਾਅਦ ਮੈਂ ਉਸ ਨੂੰ ਰਮਿੰਦਰ ਦੀ ਬਣ ਰਹੀ ਕੋਠੀ ਦਿਖਾ ਦਿੱਤੀ। ਜਿੱਥੇ ਉਸਨੇ ਅਗਲੇ ਦਿਨ ਸਮਾਨ ਰੱਖਣਾ ਸੀ। ਉਸਨੇ ਖੁਸ਼ੀ ਜਿਹੀ ਮਹਿਸੂਸ ਕਰਦਿਆਂ ਕਿਹਾ, "ਮਾਸਟਰ ਜੀ! ਆਪਨੇ ਬਹੁਤ ਨੇਕ ਕਾਮ ਕਰ ਦੀਆ, ਅਬ ਕੀ ਬਰਸਾਤ ਦਾ ਡਰ ਨਹੀਂ ਰਹੇਗਾ।" ਉਹ ਇੱਕੋ ਸਾਹ ਕਾਫੀ ਕੁੱਝ ਕਹਿ ਗਿਆ ਸੀ।

ਉਸ ਨੂੰ ਸਾਰੀ ਗੱਲ ਸਮਝਾ ਕੇ ਮੈਂ ਰਮਿੰਦਰ ਨੂੰ ਫੋਨ ਕਰਤਾ। ਰਮਿੰਦਰ ਨੂੰ ਸਮਾਨ ਦੀ ਰਾਖੀ ਲਈ ਰਾਖਾ ਮਿਲ ਗਿਆ ਤੇ ਇਕਬਾਲ ਨੂੰ ਰੈਣ ਬਸੇਰਾ। ਭਾਵੇਂ ਵਕਤੀ ਹੀ। ਦੋਵਾਂ ਦਾ ਸਰ ਗਿਆ ਸੀ।

ਅਗਲੇ ਦਿਨ ਛੁੱਟੀ ਤੋਂ ਬਾਅਦ ਮੈਂ ਰਮਿੰਦਰ ਦੇ ਕਹੇ ਮੁਤਾਬਿਕ ਗੇੜਾ ਮਾਰਨ ਚਲਾ ਗਿਆ। ਇਕਬਾਲ ਨੇ ਸਵੇਰੇ ਹੀ ਸਮਾਨ ਚੁੱਕ ਲਿਆਂਦਾ ਸੀ।

ਇਕਬਾਲ ਦੇ ਪਰਿਵਾਰ ਨੂੰ ਮਿਲਿਆ। ਤਿੰਨੋ ਪਿਆਰੇ-ਪਿਆਰੇ ਬੱਚਿਆਂ ਨੂੰ ਵੀ। ਨੂਰੀ, ਨਗਮਾ ਅਤੇ ਰਹਿਮਾਨ। ਉਸਦਾ ਬੇਟਾ ਰਹਿਮਾਨ ਕਹਿੰਦਾ, "ਸਰ! ਤੁਸੀਂ ਸਾਡੇ ਸਕੂਲ ਆਉਂਦੇ ਹੁੰਦੇ ਹੋ ਨਾ???"

"ਕਿਹੜੇ ਸਕੂਲ, ਰਾਜੇ?"

"ਜਿਹੜਾ ਕੋਤਵਾਲੀ ਗੁਰਦੁਆਰੇ ਨੇੜੇ ਹੈ।"

"ਹਾਂ...ਹਾਂ...।"

"ਸਰ! ਮੈਂ ਉੱਥੀ ਪੜ੍ਹਦਾ ਹਾਂ... ਅਨੀਤਾ ਮੈਡਮ ਕੋਲ..."

"ਵੈਰੀ ਗੁੱਡ! ਕਿਹੜੀ ਕਲਾਸ 'ਚ?"

"ਜੀ, ਦੂਜੀ 'ਚ ਸਰ।"

ਰਹਿਮਾਨ ਦੀਆਂ ਗੱਲਾਂ ਤੋਂ ਲਗਦਾ ਸੀ ਕਿ ਉਹ ਕਾਫੀ ਤੇਜ਼ ਮੁੰਡਾ ਹੈ। ਉਹ ਤਾਂ ਪੰਜਾਬੀ ਬਹੁਤ ਪਿਆਰੀ ਬੋਲਦਾ ਸੀ। ਜਦਕਿ ਉਸਦੇ ਮਾਪੇ ਹਿੰਦੀ। ਉਨ੍ਹਾਂ ਦੇ ਸਕੂਲ 'ਚ ਕਦੇ-ਕਦੇ ਜਾਣਾ ਪੈਂਦਾ ਹੈ। ਇਕਬਾਲ ਐਨੇ ਨੂੰ ਚਾਹ ਬਣਾ ਲਿਆਇਆ। ਭਾਵੇਂ ਗਰਮੀ ਸੀ ਪਰ ਮੈਂ ਜਵਾਬ ਦੇਣਾ ਚੰਗਾ ਨਾ ਸਮਝਿਆ। ਚਾਹ ਪੀਂਦਾ-ਪੀਂਦਾ ਮੈਂ ਉੱਪਰ ਬਣ ਰਹੇ ਦੋ ਕਮਰਿਆਂ 'ਚ ਚਲਾ ਗਿਆ। ਮੈਨੂੰ ਤਸੱਲੀ ਸੀ ਕਿ ਰਮਿੰਦਰ ਦੀ ਕੋਠੀ ਦੀ ਰਖਵਾਲੀ ਇੱਕ ਵਧੀਆ ਇਨਸਾਨ ਕੋਲ ਸੀ। ਸਵੇਰੇ ਉਹ ਸਬਜ਼ੀ ਵੇਚ ਆਉਂਦਾ ਤੇ ਆ ਕੇ ਉਹ ਇਨਕਲੇਵ ਦੀਆਂ ਕੋਠੀਆਂ ਵਾਲਿਆਂ ਦੇ ਕੱਪੜੇ ਪ੍ਰੈੱਸ ਕਰ ਦਿੰਦਾ। ਹੌਲੀ-ਹੌਲੀ ਉਹਦੀ ਘਰਵਾਲੀ ਵੀ ਪ੍ਰੈੱਸ ਕਰਨਾ ਸਿੱਖ ਗਈ ਸੀ। ਉਸਨੂੰ

ਕਮਾਈ ਦਾ ਹੋਰ ਸਾਧਨ ਮਿਲ ਗਿਆ ਸੀ।

ਉਸ ਸਾਲ ਬਰਸਾਤ ਵੀ ਬਹੁਤ ਹੋਈ ਸੀ। ਕੋਠੀ ਨੂੰ ਪਲੱਸਤਰ ਪੂਰਾ ਹੋਣ ਵਾਲਾ ਸੀ। ਮੇਰਾ ਉੱਥੇ ਆਉਣਾ-ਜਾਣਾ ਤਾਂ ਹੁੰਦਾ ਹੀ ਸੀ। ਕਈ ਵਾਰ ਇਕਬਾਲ ਉੱਥੇ ਨਾ ਮਿਲਦਾ। ਪਰ ਰਹਿਮਾਨ ਕੋਠੀ ਦੇ ਮੂਹਰੇ ਸੀਮੈਂਟ ਦਾ ਖਾਲੀ ਥੈਲਾ ਵਿਛਾ ਕੇ ਪੜ੍ਹਦਾ ਜਰੂਰ ਮਿਲ ਜਾਂਦਾ। ਅੰਦਰ ਉਸਦੀ ਮਾਂ ਕੰਮਕਾਰ ਕਰਦੀ ਹੁੰਦੀ ਸੀ। ਕਦੇ-ਕਦੇ ਉਹ ਆਪਣੇ ਅੱਬਾ ਦੇ ਵਾਂਗ ਕੰਧਾਂ ਨੂੰ ਪਾਣੀ ਲਾ ਦਿੰਦਾ। ਖਿੰਡੇ ਹੋਏ ਰੇਤੇ-ਬਜਰੀ ਨੂੰ ਕਹੀ ਨਾਲ 'ਕੱਠਾ ਕਰ ਦਿੰਦਾ। ਭਾਵੇਂ ਕਹੀ ਉਸਤੋਂ ਵੱਡੀ ਸੀ ਪਰ ਉਸਦੀ ਹਿੰਮਤ ਅਤੇ ਚਾਅ ਵੇਖਕੇ ਮਨ ਖੁਸ਼ ਹੋ ਜਾਂਦਾ ਸੀ। ਉਸਦੀਆਂ ਭੈਣਾਂ ਨੂਰੀ ਤੇ ਨਗਮਾ ਰੇਤ ਉੱਤੇ ਇੱਟਾਂ ਦੀਆਂ ਗੱਡੀਆਂ ਬਣਾ ਕੇ ਖੇਡਦੀਆਂ ਹੁੰਦੀਆਂ ਸਨ। ਬਰਸਾਤ ਨੇ ਚੁਫੇਰੇ ਹਰਿਆਵਲ ਕਰ ਦਿੱਤੀ ਸੀ। ਤਨੂੰ ਤੇ ਰਮਿੰਦਰ ਸ਼ਾਮ ਨੂੰ ਗੇੜਾ ਜਰੂਰ ਮਾਰਦੇ। ਫੋਨ 'ਤੇ ਤਾਂ ਅਸੀਂ ਅਕਸਰ ਗੱਲ ਕਰ ਹੀ ਲੈਂਦੇ ਸਾਂ।

ਮੈਂ ਜਦੋਂ ਕਦੇ ਉੱਥੇ ਜਾਂਦਾ ਤਾਂ ਪੜ੍ਹ ਰਹੇ ਰਹਿਮਾਨ ਨੂੰ ਉਸਦੀ ਲੋੜ ਮੁਤਾਬਕ ਕੁੱਝ ਨਾ ਕੁੱਝ ਦੱਸ ਵੀ ਦਿੰਦਾ। ਉਸ ਨਾਲ ਗੱਲਾਂ ਕਰਕੇ ਵਧੀਆ ਲਗਦਾ ਸੀ। ਜਗਿਆਸੂ ਮੁੰਡਾ ਸੀ ਉਹ। ਹਰ ਵੇਲੇ ਖੁਸ਼ ਰਹਿੰਦਾ। ਮਿਸਤਰੀ ਵੀ ਉਸ ਦੀਆਂ ਗੱਲਾਂ ਸੁਣ ਕੇ ਖੁਸ਼ ਹੋ ਜਾਂਦੇ ਸਨ। ਉਹ ਮਿਸਤਰੀਆਂ ਨੂੰ ਪਾਣੀ-ਧਾਣੀ ਪਿਲਾ ਦਿੰਦਾ ਸੀ। ਸਵਾਲ ਵੀ ਅਜੀਬ ਜਿਹੇ ਪੁੱਛਦਾ। ਕਦੇ-ਕਦੇ ਕੁੱਝ ਬੇਮਤਲਬ ਵੀ ਪੁੱਛ ਲੈਂਦਾ। ਉਸ ਦੀ ਪੰਜਾਬੀ ਦੀ ਲਿਖਾਈ ਬਹੁਤ ਸੋਹਣੀ ਸੀ। ਇਕਬਾਲ ਕਹਿੰਦਾ ਹੁੰਦਾ ਸੀ ਕਿ ਮੇਰੇ ਬੱਚਿਆਂ ਨੂੰ ਹੁਣ ਉਰਦੂ ਨਹੀਂ ਆਉਣਾ। ਮੈਂ ਸੋਚਦਾ ਸਾਂ ਕਿ ਮਾਂ-ਬੋਲੀ ਵੀ ਭੁਲਾਈ ਜਾ ਸਕਦੀ ਹੈ? ਮੈਂ ਇਕਬਾਲ ਦਾ ਅੰਦਰਲਾ ਦਰਦ ਸਮਝਦਾ ਸੀ। ਮੈਨੂੰ ਲਗਦਾ ਸੀ ਕਿ ਰਹਿਮਾਨ ਮੈਨੂੰ ਐਥੇ ਟੀਚਰ ਸਮਝ ਕੇ ਨਹੀਂ, ਸਗੋਂ ਆਪਣੇ ਅੱਬਾ ਦਾ ਦੋਸਤ ਸਮਝ ਕੇ ਵਿਸ਼ਵਾਸ ਜਿਹੇ ਨਾਲ ਸਵਾਲ-ਜਵਾਬ ਕਰਦਾ ਹੈ। ਉਸਦੇ ਅੱਬਾ ਨੇ ਮੇਰੇ ਬਾਰੇ ਦੱਸ ਵੀ ਦਿੱਤਾ ਸੀ।

ਇੱਕ ਦਿਨ ਈਦ ਵਾਲੇ ਦਿਨ ਉਹ ਬਹੁਤ ਖੁਸ਼ ਸੀ। ਚਿੱਟੀ ਟੋਪੀ ਅਤੇ ਕੁੜਤਾ-ਪਜਾਮਾ ਪਾ ਕੇ ਉਹ ਸਾਰੇ ਈਦਗਾਹ ਤੋਂ ਵਾਪਸ ਆਏ ਸਨ। ਰਹਿਮਾਨ ਦੀਆਂ ਅੱਖਾਂ 'ਚ ਸੁਰਮਾ ਪਾਇਆ ਹੋਇਆ ਸੀ। ਕੋਠੀ 'ਚ ਲੱਕੜ ਦਾ ਕੰਮ ਚੱਲ ਰਿਹਾ ਸੀ। ਰਹਿਮਾਨ ਨੇ ਖੀਰ ਲਿਆ ਕੇ ਮੇਰੇ ਹੱਥ ਫੜਾਉਂਦਿਆਂ ਕਿਹਾ, "ਅੰਮੀ ਨੇ ਭੇਜੀ ਹੈ।" ਮੈਂ ਖੀਰ ਖਾਂਦਿਆਂ ਉਸਦੀ ਅੰਮੀ ਨੂੰ ਸ਼ੁਕਰੀਆ ਕਹਿ ਕੇ ਰਹਿਮਾਨ ਨਾਲ ਗੱਲਾਂ 'ਚ ਰੁੱਝ ਗਿਆ। ਬੜੀਆਂ ਪਿਆਰੀਆਂ-ਪਿਆਰੀਆਂ ਗੱਲਾਂ ਕਰਦਾ ਸੀ ਉਹ। ਫੇਰ ਕੱਪੜੇ ਬਦਲ ਕੇ ਉਸਨੇ ਬਾਹਰ ਪਏ ਛੋਟੇ-ਛੋਟੇ ਫੱਟੇ ਅੰਦਰ ਕਰ ਦਿੱਤੇ, ਉਹਨੂੰ ਲਗਦਾ ਸੀ ਕਿ ਮੀਂਹ ਆਉਣ ਵਾਲਾ ਹੈ। ਮੈਂ ਵੀ ਬੱਦਲਵਾਈ ਦੇਖ ਕੇ ਘਰ ਪਰਤਣ ਨੂੰ ਤਰਜੀਹ ਦਿੱਤੀ।

ਜਦੋਂ ਕਦੇ ਉਸਦੇ ਸਕੂਲ ਜਾਂਦਾ ਤਾਂ ਉਸ ਬਾਰੇ ਅਨੀਤਾ ਮੈਡਮ ਤੋਂ ਖਾਸ ਤੌਰ 'ਤੇ ਪੁਛਦਾ। ਅਨੀਤਾ ਮੈਡਮ ਦਸਦੀ ਕਿ ਉਹ ਬਾਕੀ ਬੱਚਿਆਂ ਨਾਲੋਂ ਤੇਜ਼ ਹੈ। ਹਰ ਕੰਮ ਭੱਜ ਕੇ ਕਰਦਾ ਹੈ। ਪੰਜਾਬੀ ਦੇ ਅੱਖਰ ਮੋਤੀਆਂ ਵਰਗੇ ਲਿਖਦਾ ਹੈ। ਪਰ ਹੁਣ ਕਦੇ-ਕਦੇ ਲੇਟ ਆਉਂਦਾ ਹੈ। ਕਹਿੰਦਾ ਕਿ ਮਕਾਨ ਦਾ ਕੰਮ ਚਲਦਾ ਹੈ।

"ਸ਼ਾਇਦ ਇਕਬਾਲ ਨੇ ਆਪਦੇ ਮਕਾਨ ਦੀ ਮੁਰੰਮਤ ਸ਼ੁਰੂ ਕਰ ਲਈ ਹੋਊ!" ਮੈਂ ਸੋਚਦਾ।

ਕੋਠੀ ਦਾ ਸਾਰਾ ਕੰਮ ਲਗਭਗ ਪੂਰਾ ਹੋ ਚੁੱਕਿਆ ਸੀ। ਰੁੱਖਾਂ ਦੇ ਪੱਤੇ ਝੜ ਰਹੇ ਸਨ। ਠੰਡ ਦੇ ਮੱਦੇਨਜ਼ਰ ਸਰਕਾਰ ਨੇ ਸਰਦੀਆਂ ਦੀਆਂ ਛੁੱਟੀਆਂ ਵੀ ਵਧਾ ਦਿੱਤੀਆਂ ਸਨ। ਰੇਤਾ, ਬਜਰੀ ਜਿਹੜਾ ਥੋੜ੍ਹਾ-ਬਹੁਤਾ ਬਚਿਆ ਸੀ, ਹੁਣ ਰਮਿੰਦਰ ਨੂੰ ਉਸ ਦੀ ਚਿੰਤਾ ਨਹੀਂ ਸੀ। ਬਿਜਲੀ ਫਿਟਿੰਗ ਕਰਨ ਵਾਲੇ ਤਾਰਾਂ ਪਾ ਰਹੇ ਸਨ। ਮੈਂ ਵੀ ਉਦਣ ਰਮਿੰਦਰ ਕੋਲ ਆ ਗਿਆ ਸੀ।

ਰਮਿੰਦਰ ਨੇ ਥਰਮਸ ਵਿੱਚੋਂ ਗਰਮ-ਗਰਮ ਚਾਹ ਪਾ ਕੇ ਮੈਨੂੰ ਜਾਂਦੇ ਨੂੰ ਹੀ ਫੜਾ ਦਿੱਤੀ ਸੀ। ਸੰਘਣੀ ਧੁੰਦ ਸੀ ਬਾਹਰ। ਇਕਬਾਲ ਸ਼ਾਇਦ ਸਬਜ਼ੀ ਵੇਚਣ ਗਿਆ ਹੋਇਆ ਸੀ। ਰਹਿਮਾਨ ਮੈਨੂੰ ਦੇਖ ਕੇ ਮੈਲੀ ਜਿਹੀ ਰਜਾਈ 'ਚੋਂ ਬਾਹਰ ਆ ਗਿਆ। ਉਹ ਸਕੂਲ 'ਚ ਵੀ ਐਦਾਂ ਹੀ ਕਰਦਾ ਸੀ। ਜਦੋਂ ਉਸਦੇ ਸਕੂਲ ਜਾਈਦੈ ਉਹ ਭੱਜ ਕੇ ਐਦਾਂ ਹੀ ਮੇਰੇ ਕੋਲ ਆ ਜਾਂਦਾ ਸੀ। ਉਸਦੀ ਅੰਮੀ ਪ੍ਰੈੱਸ ਕਰ ਰਹੀ ਸੀ। ਚਾਹ ਪੀਂਦੇ-ਪੀਂਦੇ ਮੈਂ ਤੇ ਰਮਿੰਦਰ ਉੱਪਰਲੇ ਕਮਰਿਆਂ 'ਚ ਚਲੇ ਗਏ।

ਗੱਲਾਂ-ਗੱਲਾਂ 'ਚ ਰਮਿੰਦਰ ਨੇ ਆਪਣੀ ਲਵ ਮੈਰਿਜ ਬਾਰੇ ਵੀ ਮੈਨੂੰ ਉਸ ਦਿਨ ਹੀ ਦੱਸਿਆ ਸੀ। ਉਹਨਾਂ ਦੀ ਮੈਰਿਜ Inter religion (ਅੰਤਰ-ਧਰਮ) ਸੀ। ਉਹਨੇ ਦੱਸਿਆ ਕਿ ਉਨ੍ਹਾਂ ਦੇ ਬਹੁਤੇ ਰਿਸ਼ਤੇਦਾਰ ਤਾਂ ਅੱਜ ਵੀ ਉਨ੍ਹਾਂ ਦੇ ਵਿਆਹ ਨਾਲ ਸਹਿਮਤ ਨਹੀਂ ਹਨ। ਪਰ ਰਮਿੰਦਰ ਮੁਤਾਬਕ ਉਨ੍ਹਾਂ ਦੇ ਮਾਪੇ ਤਾਂ ਹੁਣ ਹੌਲੀ-ਹੌਲੀ ਨਾਰਮਲ ਹੋ ਰਹੇ ਹਨ।

ਬਿਜਲੀ ਫਿੱਟ ਹੋ ਗਈ ਸੀ। ਰਹਿਮਾਨ ਚਾਨਣ ਦੇਖ ਕੇ ਬਹੁਤ ਖੁਸ਼ ਸੀ। ਜਾਣ ਲੱਗੇ ਮੈਨੂੰ ਕਹਿੰਦਾ, "ਸਰ, ਅੱਜ ਮੈਂ ਸਾਰੀ ਰਾਤ ਪੜ੍ਹਨਾ ਹੈ।" ਹੁਣ ਉਹ ਚੌਥੀ ਜਮਾਤ ਵਿੱਚ ਹੋ ਚੁੱਕਿਆ ਸੀ। ਮੈਂ ਉਸਦੇ ਸਿਰ 'ਤੇ ਹੱਥ ਫੇਰ ਕੇ "ਵੈਰੀ ਗੁੱਡ" ਕਹਿ ਕੇ ਗੇਟ 'ਚੋਂ ਨਿਕਲ ਆਇਆ। ਬਾਹਰ ਧੁੰਦ ਅਜੇ ਵੀ ਬਹੁਤ ਸੀ।

ਫਰਵਰੀ ਸ਼ੁਰੂ ਹੁੰਦਿਆਂ ਹੀ ਰੰਗ-ਰੋਗਨ ਸ਼ੁਰੂ ਹੋ ਗਿਆ। ਤਨੂੰ ਮੈਡਮ ਨੇ ਆਪਣੇ ਮਨਪਸੰਦ ਰੰਗ ਸਾਰੇ ਕਮਰਿਆਂ ਵਿੱਚ ਕਰਵਾਏ।

ਸਾਰਾ ਕੰਮ ਖਤਮ ਹੋ ਗਿਆ ਸੀ। ਮਾਰਚ ਵਿੱਚ ਰਮਿੰਦਰ ਹੋਰਾਂ ਨੇ ਸਿਫ਼ਟ ਕਰਨਾ ਸੀ। ਇੱਕ ਦਿਨ ਇਕਬਾਲ ਨੇ ਮੈਨੂੰ ਪੁੱਛਿਆ ਕਿ ਜਿੰਨੀ ਦੇਰ ਉਸਦੇ ਆਪਣੇ ਮਕਾਨ ਦੀ ਮੁਰੰਮਤ ਨਹੀਂ ਹੋ ਜਾਂਦੀ ਕੀ ਉਹ ਮੇਰੇ ਪਲਾਟ 'ਚ ਛੰਨ ਜਿਹੀ ਪਾ ਕੇ ਝੋਪੜੀ ਬਣਾ ਲਵੇ? ਮੈਨੂੰ ਕੀ ਇਤਰਾਜ਼ ਸੀ, ਮੈਂ ਹਾਂ ਕਰ ਦਿੱਤੀ। ਨਾਲ ਹੀ ਉਸ ਨੂੰ ਕਿਹਾ ਕਿ ਜਿਹੜਾ ਰੇਤਾ-ਬਜਰੀ ਬਚਿਆ ਹੋਇਆ ਹੈ, ਉਹ ਵੀ ਵਰਤ ਲਵੇ। ਆਪਣੇ ਪੁਰਾਣੇ ਮਕਾਨ ਦੀ ਮੁਰੰਮਤ ਕਰਵਾ ਲਵੇ। ਰਮਿੰਦਰ ਨੂੰ ਮੈਂ ਪਹਿਲਾਂ ਹੀ ਇਸ ਬਾਰੇ ਕਹਿ ਦਿੱਤਾ ਸੀ।

ਮਾਰਚ ਦੇ ਪਹਿਲੇ ਐਤਵਾਰ ਗ੍ਰਹਿ ਪ੍ਰਵੇਸ਼ ਦਾ ਫੰਕਸ਼ਨ ਸੀ। ਬਾਹਰ ਪਾਰਕ 'ਚ ਟੈਂਟ ਲੱਗਿਆ ਹੋਇਆ। ਇਕਬਾਲ ਨੇ ਮੇਰੇ ਪਲਾਟ 'ਚ ਪੰਦਰਾਂ-ਵੀਹ ਦਿਨ ਰਹਿਣ ਵਾਸਤੇ ਝੋਪੜੀ ਜਿਹੀ ਬਣਾ ਲਈ ਸੀ। ਉੱਪਰ ਉਸ ਨੇ ਮੀਂਹ-ਕਣੀ ਤੋਂ ਮੋਮੀਕਾਗਜ਼ ਤਾਣ ਲਿਆ ਸੀ। ਇਕਬਾਲ, ਉਸਦੀ ਘਰਵਾਲੀ ਨਸੀਮ, ਬੇਟੀਆਂ ਨੂਰੀ ਤੇ ਨਗਮਾ ਤਾਂ ਨਜ਼ਰ ਆ ਰਹੇ ਸਨ ਪਰ ਰਹਿਮਾਨ ਮੈਨੂੰ ਸਾਰੇ ਫੰਕਸ਼ਨ 'ਚ ਨਜ਼ਰ ਨਹੀਂ ਆਇਆ। ਕਈ ਦਿਨ ਬਾਅਦ ਜਦ ਫੇਰ ਮੈਂ ਰਮਿੰਦਰ ਹੋਰਾਂ ਕੋਲ ਗਿਆ ਤਾਂ ਰਹਿਮਾਨ ਮੈਨੂੰ ਦੇਖ ਕੇ ਭੱਜ ਹੀ ਗਿਆ।

ਇੱਕ-ਦੋ ਵਾਰ ਐਦਾਂ ਹੀ ਹੋਇਆ। ਫੇਰ ਮੈਂ ਰਹਿਮਾਨ ਦੇ ਬਦਲੇ ਰਵੱਈਏ ਬਾਰੇ ਸਕੂਲ ਆਏ ਇਕਬਾਲ ਨਾਲ ਗੱਲ ਕੀਤੀ। ਉਹਨੇ ਦੱਸਿਆ, "ਹਾਂ ਜੀ ਮਾਸਟਰ ਜੀ! ਬਹੁਤ ਚੁੱਪ ਸਾ ਰਹਿਤਾ ਹੈ ਰਹਿਮਾਨ... ਪਹਿਲੇ ਤੋ ਬਹੁਤ ਖੁਸ਼ ਰਹਿਤਾ ਥਾ... ਅਬ ਸਕੂਲ ਸੇ ਆਤੇ ਹੀ... ਪੁਰਾਨੇ ਘਰ ਕੀ ਤਰਫ਼ ਚਲਾ ਜਾਤਾ ਹੈ... ਔਰ ਰਾਤ ਗਏ ਲੌਟਤਾ ਹੈ। ਮੁਝੇ ਕੁਛ ਸਮਝ ਨਹੀਂ ਆ ਰਹਾ।" ਮੈਂ ਚੁੱਪ-ਚਾਪ ਇਕਬਾਲ ਤੋਂ ਰਹਿਮਾਨ ਬਾਰੇ ਸੁਣ ਰਿਹਾ ਸੀ।

ਰਹਿਮਾਨ ਦੀ ਚੁੱਪ ਮੇਰੇ ਲਈ ਬੁਝਾਰਤ ਜਿਹੀ ਸੀ। ਅਨੀਤਾ ਮੈਡਮ ਨਾਲ ਫੋਨ 'ਤੇ ਗੱਲ ਕਰਕੇ ਵੀ ਰਹਿਮਾਨ ਬਾਰੇ ਪਤਾ ਕੀਤਾ। ਉਹ ਕਹਿੰਦੇ ਕਿ ਕਈ ਦਿਨਾਂ ਤੋਂ ਉਹ ਚੁੱਪ ਜਿਹਾ ਰਹਿੰਦਾ ਹੈ, ਕਈ ਵਾਰ ਤਾਂ ਮਿਡ-ਡੇ ਮੀਲ ਵੀ ਨਹੀਂ ਖਾਂਦਾ। ਉਸਨੇ ਉਸਦੀ ਪੜ੍ਹਾਈ 'ਚ ਪਿੱਛੇ ਰਹਿ ਜਾਣ ਦੀ ਚਿੰਤਾ ਵੀ ਪਰਗਟ ਕੀਤੀ ਸੀ।

ਰਹਿਮਾਨ ਨੂੰ ਆਖਿਰ ਕੀ ਹੋ ਗਿਆ ਇੱਕ ਦਮ ਹੀ? ਰੌਣਕ ਵਰਗਾ ਮੁੰਡਾ ਖਾਮੋਸ਼ ਕਿਉਂ ਰਹਿਣ ਲੱਗ ਗਿਆ? ਮੈਨੂੰ ਉਸਦੀ 'ਚੁੱਪ' ਬਾਰੇ ਜਾਣਨਾ ਬਹੁਤ ਜ਼ਰੂਰੀ ਲੱਗ ਰਿਹਾ ਸੀ। ਵੈਸੇ ਵੀ ਉਹ ਵਧੀਆ ਬੱਚਾ ਲਗਦਾ ਸੀ।

ਆਖਰ ਮੈਂ ਇੱਕ ਦਿਨ ਜਿੰਮ ਜਾਣ ਦੀ ਬਜਾਇ ਸਾਝਰੇ ਹੀ ਐਤਵਾਰ ਵਾਲੇ ਦਿਨ ਪਾਲਮ ਇਨਕਲੇਵ 'ਚ ਪਹੁੰਚ ਗਿਆ। ਇਕਬਾਲ ਸਾਝਰੇ ਹੀ ਮੈਨੂੰ ਦੇਖ ਕੇ ਹੈਰਾਨ ਸੀ। ਉਸ ਨੇ ਦੱਸਿਆ ਕਿ ਰਮਿੰਦਰ ਹੋਰੀਂ ਤਾਂ ਰਾਤ ਦੇ ਕਿਸੇ ਵਿਆਹ 'ਤੇ ਗਏ ਹੋਏ ਹਨ। ਪਰ ਮੈਂ ਕਿਹਾ ਕਿ ਮੈਂ ਤਾਂ ਅੱਜ ਰਹਿਮਾਨ ਨੂੰ ਹੀ ਮਿਲਣ ਆਇਆ ਹਾਂ। ਇਕਬਾਲ ਨੇ ਦੱਸਿਆ ਕਿ ਕੱਲ੍ਹ ਉਹ ਰਹਿਮਾਨ ਵਾਸਤੇ ਤਾਬੀਜ਼ ਲੈ ਕੇ ਆਇਆ ਸੀ। ਉਸ ਨੂੰ ਵਿਸ਼ਵਾਸ ਸੀ ਕਿ ਉਹ ਨਾਰਮਲ ਹੋ ਜਾਊਗਾ।

ਰਹਿਮਾਨ ਦੀ ਅੰਮੀ ਨੇ ਰਹਿਮਾਨ ਨੂੰ ਉਠਾ ਦਿੱਤਾ। ਮੈਂ ਉਸਦੇ ਸਿਰ 'ਤੇ ਹੱਥ ਫੇਰਿਆ। ਕੁਰਲੀ ਕਰਕੇ ਉਹਨੇ ਉੱਠ ਕੇ ਚਾਹ ਪੀਤੀ। ਅੱਜ ਮੈਂ ਮਿਥ ਕੇ ਆਇਆ ਸੀ ਕਿ ਜੋ ਵੀ ਹੈ, ਗੱਲ ਜਰੂਰ ਪਤਾ ਕਰਨੀ ਹੈ। ਅਣਮੰਨੇ ਜਿਹੇ ਰਹਿਮਾਨ ਨੂੰ ਮੈਂ ਜੱਫੀ 'ਚ ਲੈ ਕੇ ਪਾਰਕ 'ਚ ਚਲਾ ਗਿਆ। ਲੋਕ ਸੈਰ ਕਰ ਰਹੇ ਸਨ। ਇਕਬਾਲ ਸ਼ਾਇਦ ਸਬਜ਼ੀ ਲੈਣ ਸਬਜ਼ੀ ਮੰਡੀ ਜਾ ਰਿਹਾ ਸੀ।

ਮੈਂ ਤੇ ਰਹਿਮਾਨ ਪਾਰਕ ਵਾਲੇ ਘਾਹ 'ਤੇ ਬੈਠ ਗਏ। ਮੈਂ ਉਸ ਨੂੰ ਵਿਸ਼ਵਾਸ 'ਚ ਲੈਣ ਲਈ ਪਹਿਲਾਂ ਬਹੁਤ ਕੁੱਝ ਬੇਮਤਲਬ ਪੁੱਛਿਆ। ਜਦੋਂ ਉਹ ਕੁੱਝ ਪਹਿਲਾਂ ਵਰਗੇ ਰੌਂਅ 'ਚ ਆਇਆ ਤਾਂ ਕੁੱਝ ਮਤਲਬ ਦਾ ਪੁੱਛਣਾ ਸ਼ੁਰੂ ਕੀਤਾ :

ਪੜ੍ਹਾਈ ਕਿਵੇਂ ਚਲਦੀ ਹੈ ਰਹਿਮਾਨ?

"ਵਧੀਆ ਸਰ!!"

ਵੈਰੀ ਗੁੱਡ।

ਇਸ ਵਾਰ ਕਿਹੜੀ ਖੇਡ ਖੇਡਣ ਜਾਵੇਂਗਾ?

"ਪਤੀ ਨੀ ਸਰ"

ਕਿਉਂ? ਪਰ ਉਹ ਚੁੱਪ ਰਿਹਾ।

ਖੈਰ! ਕੋਈ ਨਾ।

ਮਨਮੀਤ ਹੋਰਾਂ ਦੇ ਪ੍ਰੋਗਰਾਮ ਵਾਲੇ ਦਿਨ ਕਿੱਥੇ ਸੀ... ਦਿਸਿਆ ਨੀ????

"ਬੋਲ... ਰਾਜੇ!" ਮੈਂ ਦੁਬਾਰਾ ਪੁੱਛਿਆ।

"ਸਰ! ਉਸ ਦਿਨ ਮੈਂ ਖੇਡਣ ਚਲਾ ਗਿਆ ਸੀ।"

ਕਿੱਥੇ?

ਉਹ ਫੇਰ ਚੁੱਪ

ਐਥੇ ਖੇਡ ਲੈਂਦਾ, ਐਨਾ ਵੱਡਾ ਗਰਾਊਂਡ ਹੈ?

"ਸਰ...ਸਰ, ਐਥੇ ਮੈਨੂੰ ਕੋਈ ਨੀ ਖਿਡਾਉਂਦਾ ਆਪਣੇ ਨਾਲ।"

ਕਿਉਂ?

ਪਤਾ ਨੀ ਸਰ... ਸਾਰੇ ਕਹਿੰਦੇ ਆ ਕਿ ਅਸੀਂ ਗੰਦੇ ਬੱਚਿਆਂ ਨਾਲ ਨਹੀਂ ਖੇਡਣਾ।

ਉਸਦੀ ਵੇਦਨਾ ਪ੍ਰਗਟ ਹੋ ਰਹੀ ਸੀ।

"ਪਰ ਤੂੰ ਤਾਂ ਵਧੀਆ ਬੱਚਾ ਏਂ...!!!" ਮੇਰੇ ਸਨੇਹ ਭਰੇ ਸ਼ਬਦ ਸੁਣ ਕੇ ਉਹ ਬੋਲਣ ਲੱਗ ਪਿਆ।

"ਹਾਂ ਜੀ... ਸਰ! ਮੈਨੂੰ ਅਨੀਤਾ ਮੈਡਮ ਵੀ ਬਹੁਤ ਵਧੀਆ ਬੱਚਾ ਕਹਿੰਦੇ ਹਨ। ਸਰ, ਮੈਂ ਦੱਸਿਆ ਵੀ ਸੀ, ਸਭ ਨੂੰ ਪਰ ਫੇਰ ਵੀ...।"

ਉਸ ਨੇ "ਵੀ" ਸ਼ਬਦ ਕੁੱਝ ਇਸ ਤਰ੍ਹਾਂ ਲਮਕਾ ਕੇ ਕਿਹਾ ਕਿ ਅਧੂਰੇ ਵਾਕ ਦੇ ਅਰਥ ਪੂਰੇ ਸਪੱਸ਼ਟ ਹੋ ਗਏ।

"ਸਰ, ਨਾਲੇ ਮੇਰੇ ਅੱਬਾ ਤੋਂ ਸਾਰੇ ਸਬਜ਼ੀ ਵੀ ਲੈਂਦੇ ਹਨ, ਫੇਰ ਅਸੀਂ ਗੰਦੇ ਕਿਵੇਂ ਹੋਏ?"

ਉਸਦੀਆਂ ਅਣਭੋਲ ਗੱਲਾਂ 'ਚ ਕਮਾਲ ਦੇ ਤਰਕ ਸਨ।

ਉਸਦੀਆਂ ਗੱਲਾਂ 'ਚੋਂ ਮੈਨੂੰ ਸਾਡੇ ਅਖੌਤੀ ਸੱਭਿਅਕ ਸਮਾਜ ਦਾ ਉਹ ਵਰਤਾਰਾ ਦਿਸ ਰਿਹਾ ਸੀ ਜਿਸ ਵਿੱਚ ਬਹੁਤ ਕੁੱਝ ਅਜਿਹਾ ਬਣਦਾ ਜਾ ਰਿਹਾ ਹੈ ਜਿਸ 'ਚ ਅਸੀਂ ਬਹੁਤੀ ਵਾਰ ਅਜਿਹਾ ਕੁੱਝ ਨਾ ਕੁੱਝ ਕਹਿ ਦਿੰਦੇ ਹਾਂ ਕਿ ਸਾਡੇ ਝਰੀਟਾਂ ਵਰਗੇ ਬੋਲ ਕੋਮਲ-ਕੋਮਲ ਬਾਲਮਨਾਂ ਨੂੰ ਵਲੂੰਧਰ ਦਿੰਦੇ ਹਨ। ਮਾਡਰਨ ਮਾਪਿਆਂ ਨੇ ਆਪਣੇ ਬੱਚਿਆਂ ਨੂੰ "ਗੁੱਡ ਮੈਨਰਸ" ਸਿਖਾਉਣ ਲਈ ਬੱਚਿਆਂ 'ਚ ਵੀ ਦਰਜਾਬੰਦੀ ਕੀਤੀ ਹੋਈ ਹੈ। ਰਹਿਮਾਨ ਨਾਲ ਵੀ ਇਸੇ ਤਰ੍ਹਾਂ ਹੀ ਹੋਇਆ ਸੀ। ਮੈਨੂੰ ਉਸਦੀ ਇੱਕ ਗੁੰਝਲ ਸਮਝ ਆ ਗਈ ਸੀ।

"ਤੂੰ ਆਪਣੇ ਅੱਬਾ-ਅੰਮੀ ਨੂੰ ਨੀ ਦੱਸਿਆ?"

"ਦੱਸਿਆ ਸੀ, ਉਹ ਮੈਨੂੰ ਕਹਿੰਦੇ ਤੂੰ ਨੂਰੀ ਤੇ ਨਗਮਾ ਨਾਲ ਹੀ ਖੇਡ ਲਿਆ ਕਰ, ਨਹੀਂ ਤਾਂ ਪੜ੍ਹ ਲਿਆ ਕਰ, ਬਸ! ਸਰ ਮਨਮੀਤ ਦੇ ਸਾਇਕਲ ਦੀ ਚੈਨ ਵੀ ਸੰਵਾਰੀ ਸੀ ਮੈਂ ਤਾਂ ਇੱਕ ਦਿਨ। ਉਹ ਫੇਰ ਵੀ ਨਹੀਂ ਖਿਡਾਉਂਦੇ।" ਉਹ ਹੋਰ ਵੀ ਬਹੁਤ ਕੁੱਝ ਦੱਸ ਰਿਹਾ ਸੀ।

ਪਰ ਇੱਕ ਗੱਲ ਹੋਰ ਸੀ ਜੋ ਮੈਂ ਅੱਗੇ ਪੁੱਛੀ, "ਤੂੰ ਮੇਰੇ ਕੋਲ ਕਿਉਂ ਨੀ ਆਉਂਦਾ, ਹੁਣ? ਪਹਿਲਾਂ ਤਾਂ ਭੱਜ ਕੇ ਆ ਜਾਂਦਾ ਸੀ।"

ਉਹ ਚੁੱਪ ਸੀ।

"ਬੋਲ ਰਹਿਮਾਨ! ਦੱਸ ਬੇਟਾ!!" ਮੈਂ ਉਸਦੇ ਵਾਲਾਂ 'ਚ ਹਲਕਾ ਜਿਹਾ ਹੱਥ ਘੁਮਾਉਂਦਿਆਂ ਕਿਹਾ।

"ਸਰ! ਸਰ! ਤੁਸੀਂ ਮਨਮੀਤ ਦੇ ਡੈਡੀ ਦੇ ਦੋਸਤ ਹੋ ਨਾ, ਇਸ ਕਰਕੇ।" ਉਸ ਕੁੱਝ ਝਿਜਕਦਿਆਂ ਕਿਹਾ।

"ਹਾਂ, ਪਰ... ਪਰ... ਫੇਰ ਕੀ ਹੋਇਆ?" ਮੈਂ ਉਸਦੀ ਇਹ ਨਵੀਂ ਗੱਲ ਸੁਣ ਕੇ ਹੈਰਾਨ ਸੀ।

"ਸਰ! ਮਨਮੀਤ ਹੋਰੀਂ ਨਵੇਂ ਮਕਾਨ ਵਿੱਚ ਤਾਂ ਰਹਿਣ ਆ ਗਏ, ਉਨ੍ਹਾਂ ਨੇ ਉੱਥੇ ਕੰਮ ਤਾਂ ਕੋਈ ਕੀਤਾ ਨੀ, ਤੁਸੀਂ ਉਨ੍ਹਾਂ ਨੂੰ ਦੱਸਿਆ ਨੀ ਸਰ? ਕਿ ਸਾਰਾ ਕੰਮ ਤਾਂ ਮੈਂ ਤੇ ਮੇਰੇ ਅੱਬਾ ਨੇ ਕੀਤਾ ਸੀ। ਮੈਂ ਹੀ ਇੱਟਾ ਢੋਈਆਂ ਸਨ। ਮੇਰੇ ਅੱਬਾ ਨੇ ਬਹੁਤ ਕੰਮ ਕੀਤੈ, ਉੱਥੇ। ਉਨ੍ਹਾਂ ਨੇ ਸਾਡੇ ਬਣਾਏ ਘਰ 'ਚੋਂ ਸਾਨੂੰ ਕੱਢਤਾ ਤੇ ਆਪ ਰਹਿਣ ਲੱਗ ਗਏ।"

ਉਸਦੇ ਭੋਲੇ ਜਿਹੇ ਜਵਾਬ ਨੇ ਮੈਨੂੰ ਧੁਰ ਤੱਕ ਹਿਲਾ ਦਿੱਤਾ। ਪਰ ਮੈਂ ਖੁਸ਼ੀ ਵੀ ਮਹਿਸੂਸ ਕਰ ਰਿਹਾ ਸੀ। ਉਹ ਅੱਜ ਵੀ ਆਪਣੇ ਆਪ ਨਾਲੋਂ ਵੱਡੀਆਂ ਗੱਲਾਂ ਨੂੰ ਹੱਥ ਪਾਉਂਦੈ। ਜਿਵੇਂ ਪਹਿਲਾਂ ਕਹੀ ਨਾਲ ਕੰਮ ਕਰਦਾ ਹੁੰਦਾ ਸੀ।

ਜਦੋਂ ਉਹ ਇਹ ਸਾਰਾ ਕੁੱਝ ਦੱਸ ਰਿਹਾ ਸੀ ਤਾਂ ਮੇਰੀ ਨਿਗ੍ਹਾ ਉਸਦੇ ਸਾਂਵਲੇ ਜਿਹੇ ਡੌਲੇ 'ਤੇ ਬੰਨ੍ਹੇ ਤਾਬੀਜ਼ 'ਤੇ ਪੈ ਗਈ। ਮੈਂ ਸੋਚਦਾ ਸਾਂ ਕਿ ਬਿਮਾਰ ਰਹਿਮਾਨ ਨਹੀਂ, ਸਗੋਂ ਖ਼ੁਦ ਸਾਡਾ ਸਮਾਜ ਹੈ।

ਸੂਰਜ ਦੀ ਸੂਹੀ ਟਿੱਕੀ ਪੂਰਬ 'ਚੋਂ ਦਿਸਣ ਲੱਗ ਪਈ ਸੀ। ਦਰੱਖਤਾਂ ਦੀਆਂ ਟਾਹਣੀਆਂ ਵਿੱਚੋਂ ਨਿਕਲ ਕੇ ਕਿਰਨਾਂ ਰਹਿਮਾਨ ਦੇ ਅਣਧੋਤੇ ਮੂੰਹ 'ਤੇ ਪੈ ਰਹੀਆਂ ਸਨ। ਸੈਰ ਕਰਨ ਵਾਲੇ ਹੁਣ ਟਾਵੇਂ-ਟਾਵੇਂ ਹੀ ਰਹਿ ਗਏ ਸਨ। ਰਹਿਮਾਨ ਆਪਣੀ ਗੱਲ ਦੱਸ ਕੇ ਹੁਣ ਚੁੱਪ ਹੋ ਗਿਆ ਸੀ।

ਪਰ ਮੈਂ ਉਸਦੀ "ਚੁੱਪ ਦੀ ਸਰਦਲ 'ਤੇ" ਖੜ੍ਹ ਕੇ ਕਾਣੀਵੰਡ ਦੇ ਸੰਤਾਪੇ ਹੋਏ ਇਸ ਬੇਤਰਤੀਬੇ ਸਮਾਜ ਨੂੰ ਵੇਖ ਰਿਹਾ ਸੀ, ਜਿਹੜਾ ਆਪਣੇ ਆਪ ਨੂੰ ਵੱਧ ਤੋਂ ਵੱਧ ਅਮੀਰ ਅਤੇ ਆਧੁਨਿਕ ਬਣਾਉਣ ਦੇ ਚੱਕਰ 'ਚ ਗੂੰਗਾ, ਬੋਲਾ ਤੇ ਅੰਨ੍ਹਾ ਬਣਦਾ ਜਾ ਰਿਹਾ ਸੀ।

**94632-89212**

*ਪਹਿਲਕਦਮੀਆਂ*

## 'ਪ੍ਰੇਰਨਾ' ਦੀ ਸ਼ਾਦੀ ਬਣੀ ਪ੍ਰੇਰਨਾ

ਤਰਕਸ਼ੀਲ ਸੁਸਾਇਟੀ ਪੰਜਾਬ, ਇਕਾਈ ਭੁੰਗਾ ਦੇ ਪੁਰਾਣੇ ਮੈਂਬਰ ਮਾਸਟਰ ਸੁਖਜੀਤ ਅੱਭੋਵਾਲ ਦੀ ਬੇਟੀ ਪ੍ਰੇਰਨਾ ਦੀ ਨਵੰਬਰ ਮਹੀਨੇ ਸ਼ਾਦੀ ਹੋਈ। ਇਸ ਮੌਕੇ ਵਿਆਹ ਦੇ ਸੱਦਾ-ਪੱਤਰ ਵੰਡਦਿਆਂ ਮਿਠਾਈ ਦੇ ਡੱਬਿਆਂ ਦੀ ਥਾਂ ਅਗਾਂਹਵਧੂ ਕਿਤਾਬਾਂ ਦੇ ਸੈੱਟ ਵੰਡੇ ਗਏ। ਇਸ ਸੈੱਟ ਵਿੱਚ - ਤਰਕਸ਼ੀਲ ਮੈਗਜ਼ੀਨ ਦਾ ਨਵਾਂ ਅੰਕ, ਮਿੱਟੀ ਤੋਂ ਮਨੁੱਖ ਤੱਕ, ਤੁਹਾਡੀ ਰਾਸ਼ੀ ਕੀ ਹੁੰਦੀ ਹੈ, ਸੂਹੀ ਸਵੇਰ, ਪਹਿਲਾ ਅਧਿਆਪਕ, ਗੁਲਬੀਨ, ਪੰਜਾਬ ਦੀ ਇਤਿਹਾਸਕ ਗਾਥਾ ਆਦਿ ਕਿਤਾਬਾਂ ਸ਼ਾਮਲ ਸਨ। ਇਹ ਸਾਰੀਆਂ ਕਿਤਾਬਾਂ ਮਠਿਆਈ ਵਾਲੇ ਡੱਬੇ ਵਾਂਗ ਬੰਦ ਕਰਕੇ ਦਿੱਤੀਆਂ ਗਈਆਂ। ਵਿਆਹ ਤੋਂ ਇੱਕ ਦਿਨ ਪਹਿਲਾਂ ਆਟਾ, ਚੌਲ ਅਤੇ ਦਾਲਾਂ ਟੈਂਪੂ 'ਚ ਲੱਦ ਕੇ ਝੁੱਗੀ-ਝੌਂਪੜੀ ਵਾਲੇ ਮਿਹਨਤਕਸ਼ ਲੋਕਾਂ ਨੂੰ ਵੰਡੀਆਂ ਗਈਆਂ। ਅਦਾਰਾ ਇਸ ਪਹਿਲਕਦਮੀ ਦੀ ਭਰਪੂਰ ਪ੍ਰਸ਼ੰਸਾ ਕਰਦਾ ਹੈ।

*ਇਤਿਹਾਸਕ ਲਿਖਤ*

# ਵਿਦਿਆਰਥੀ ਅਤੇ ਰਾਜਨੀਤੀ



**ਸ਼ਹੀਦ ਭਗਤ ਸਿੰਘ**

***ਇਸ ਅਹਿਮ ਮਸਲੇ 'ਤੇ ਜੁਲਾਈ, 1982 ਵਿੱਚ ਇਹ ਲੇਖ 'ਕਿਰਤੀ' ਵਿੱਚ ਛਪਿਆ ਸੀ। ਸਮੇਂ ਦੇ ਕਈ ਲੀਡਰ, ਵਿਦਿਆਰਥੀਆਂ ਨੂੰ ਰਾਜਨੀਤੀ ਵਿੱਚ ਹਿੱਸਾ ਨਾ ਲੈਣ ਲਈ ਸਲਾਹਾਂ ਦਿੰਦੇ ਸਨ, ਜਿਸ ਦੇ ਜਵਾਬ ਵਿੱਚ ਇਹ ਲੇਖ ਬਹੁਤ ਅਹਿਮ ਹੈ।***

ਬੜਾ ਭਾਰੀ ਰੌਲਾ ਇਸ ਗੱਲ ਦਾ ਸੁਣਿਆ ਜਾ ਰਿਹਾ ਹੈ ਕਿ ਪੜ੍ਹਨ ਵਾਲੇ ਨੌਜਵਾਨ (ਵਿਦਿਆਰਥੀ) ਰਾਜਸੀ ਕੰਮ ਵਿੱਚ ਹਿੱਸਾ ਨਾ ਲੈਣ। ਪੰਜਾਬ ਗੌਰਮਿੰਟ ਦਾ ਢੰਗ ਬਿਲਕੁਲ ਹੀ ਨਿਆਰਾ ਹੈ। ਵਿਦਿਆਰਥੀਆਂ ਕੋਲੋਂ ਕਾਲਜਾਂ ਵਿੱਚ ਦਾਖਲ ਹੋਣ ਤੋਂ ਪਹਿਲਾਂ ਇਸ ਮਤਲਬ ਦੀ ਸ਼ਰਤ ਉੱਪਰ ਦਸਤਖਤ ਕਰਾਏ ਜਾਂਦੇ ਹਨ ਕਿ ਉਹ ਰਾਜਸੀ ਕੰਮਾਂ ਵਿੱਚ ਹਿੱਸਾ ਨਾ ਲੈਣ। ਲੋਕਾਂ ਵਿੱਚ ਚੁਣਿਆ ਹੋਇਆ ਮਨੋਹਰ ਲਾਲ, ਜੋ ਕਿ ਹੁਣ ਵਜ਼ੀਰ ਤਾਲੀਮ (ਵਿਦਿਆ ਮੰਤਰੀ) ਬਣਿਆ ਹੋਇਆ ਹੈ, ਸਕੂਲਾਂ/ਕਾਲਜਾਂ ਦੇ ਨਾਮ ਇੱਕ ਸਰਕੂਲਰ ਜਾਂ ਗਸ਼ਤੀ ਚਿੱਠੀ ਭੇਜਦਾ ਹੈ ਕਿ ਕੋਈ ਪੜ੍ਹਨ ਅਤੇ ਪੜ੍ਹਾਉਣ ਵਾਲਾ ਰਾਜਨੀਤੀ ਵਿੱਚ ਹਿੱਸਾ ਨਾ ਲੈ ਲਵੇ। ਕੁੱਝ ਦਿਨ ਹੋਏ ਹਨ ਜਦੋਂ ਕਿ ਲਾਹੌਰ ਵਿੱਚ ਸਟੂਡੈਂਟਸ ਯੂਨੀਅਨ ਜਾਂ ਵਿਦਿਆਰਥੀ ਸਭਾ ਵੱਲੋਂ ਵਿਦਿਆਰਥੀ ਹਫ਼ਤਾ ਮਨਾਇਆ ਜਾ ਰਿਹਾ ਸੀ, ਉੱਥੇ ਵੀ ਸਰ ਅਬਦੁਲ ਕਾਦਰ ਅਤੇ ਸ੍ਰੀਮਤੀ ਪ੍ਰੋਫੈਸਰ ਈਸ਼ਵਰ ਚੰਦਰ ਨੰਦਾ ਨੇ ਇਸ ਗੱਲ 'ਤੇ ਜ਼ੋਰ ਦਿੱਤਾ ਹੈ ਕਿ ਵਿਦਿਆਰਥੀਆਂ ਨੂੰ ਰਾਜਨੀਤੀ ਵਿੱਚ ਹਿੱਸਾ ਨਹੀਂ ਲੈਣਾ ਚਾਹੀਦਾ।

ਪੰਜਾਬ ਰਾਜਸੀ ਮੈਦਾਨ ਵਿੱਚ ਸਭ ਤੋਂ ਨਖਿੱਧ (Politically backward) ਕਹਾਉਂਦਾ ਹੈ।

ਇਸ ਦੀ ਕੀ ਵਜ੍ਹਾ ਹੈ? ਕੀ ਪੰਜਾਬ ਨੇ ਕੁਰਬਾਨੀਆਂ ਘੱਟ ਦਿੱਤੀਆਂ ਹਨ? ਕੀ ਪੰਜਾਬ ਨੇ ਮੁਸੀਬਤਾਂ ਘੱਟ ਝੱਲੀਆਂ ਹਨ? ਫਿਰ ਵੀ ਇਸ ਦੀ ਵਜ੍ਹਾ ਸਾਫ਼ ਹੈ ਕਿ ਸਾਡੇ ਤਾਲੀਮ ਯਾਫ਼ਤਾ (ਵਿਦਿਆ ਮਹਿਕਮੇ ਦੇ ਅਧਿਕਾਰੀ) ਲੋਕੀਂ ਬਿਲਕੁਲ ਹੀ ਬੁੱਧੂ ਹਨ। ਅੱਜ ਪੰਜਾਬ ਕੌਂਸਲ ਦੀ ਕਾਰਵਾਈ ਪੜ੍ਹ ਕੇ ਇਸ ਗੱਲ ਦਾ ਚੰਗੀ ਤਰ੍ਹਾਂ ਪਤਾ ਲੱਗਦਾ ਹੈ। ਇਸ ਦਾ ਕਾਰਨ ਇਹੋ ਹੀ ਹੈ ਕਿ ਸਾਡੀ ਤਾਲੀਮ (ਵਿਦਿਆ) ਨਿਕੰਮੀ ਹੁੰਦੀ ਹੈ ਅਤੇ ਫਜ਼ੂਲ ਹੁੰਦੀ ਹੈ ਅਤੇ ਵਿਦਿਆਰਥੀ ਦੁਨੀਆਂ ਨੂੰ ਛੱਡੋ ਆਪਣੇ ਮੁਲਕ ਦੀਆਂ ਗੱਲਾਂ ਵਿੱਚ ਹਿੱਸਾ ਵੀ ਨਹੀਂ ਲੈਂਦੇ। ਉਨ੍ਹਾਂ ਨੂੰ ਇਸ ਦੇ ਸਬੰਧ ਵਿੱਚ ਕੁੱਝ ਵੀ ਗਿਆਨ ਨਹੀਂ ਹੁੰਦਾ। ਜਦੋਂ ਪੜ੍ਹ ਕੇ ਨਿਕਲਦੇ ਹਨ ਤਦੋਂ ਉਨ੍ਹਾਂ ਵਿੱਚੋਂ ਹੀ ਕੁੱਝ ਅਗਾਂਹ ਵਧਦੇ ਹਨ ਪਰ ਉਹ ਐਸੀਆਂ ਕੱਚੀਆਂ-ਕੱਚੀਆਂ ਗੱਲਾਂ ਕਰਦੇ ਹਨ ਕਿ ਸੁਣ ਕੇ ਆਪ ਹੀ ਅਫਸੋਸ ਕਰਨ ਬਹਿ ਜਾਣ ਤੋਂ ਸਿਵਾਏ ਕੋਈ ਚਾਰਾ ਨਹੀਂ ਹੁੰਦਾ। ਜਿਨ੍ਹਾਂ ਨੌਜਵਾਨਾ ਨੇ ਕੱਲ੍ਹ ਨੂੰ ਮੁਲਕ ਦੀ ਵਾਗਡੋਰ ਹੱਥ ਵਿੱਚ ਲੈਣੀ ਹੈ, ਉਨ੍ਹਾਂ ਨੂੰ ਹੀ ਅੱਜ ਅਕਲ ਦੇ ਅੰਨ੍ਹੇ ਬਣਾਏ ਜਾਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ਤੇ ਜੋ ਨਤੀਜਾ ਨਿਕਲੇਗਾ, ਉਹ ਸਾਨੂੰ ਆਪ ਹੀ ਸਮਝ ਜਾਣਾ ਚਾਹੀਦਾ ਹੈ। ਇਹ ਅਸੀਂ ਮੰਨਦੇ ਹਾਂ ਕਿ ਵਿਦਿਆਰਥੀ ਦੀ ਮੁੱਖ ਕੰਮ ਵਿਦਿਆ ਪੜ੍ਹਨਾ ਹੈ। ਉਸ ਨੂੰ ਆਪਣੀ ਸਾਰੀ ਤਵੱਜੋ ਉਸ ਪਾਸੇ ਵੱਲ ਲਾ ਦੇਣੀ ਚਾਹੀਦੀ ਹੈ। ਪਰ ਕੀ ਦੇਸ਼ ਦੇ ਹਾਲਾਤ ਦਾ ਗਿਆਨ ਅਤੇ ਉਨ੍ਹਾਂ ਦੇ ਸੁਧਾਰ ਤੇ ਉਪਾਅ ਸੋਚਣ ਦੀ ਯੋਗਤਾ ਪੈਦਾ ਕਰਨਾ ਉਸੇ ਵਿਦਿਆ ਵਿੱਚ ਸ਼ਾਮਲ ਨਹੀਂ? ਜੇ ਨਹੀਂ ਤਾਂ ਅਸੀਂ ਉਸ ਵਿਦਿਆ ਨੂੰ ਵੀ ਨਿਕੰਮਾ ਸਮਝਦੇ ਹਾਂ ਜਿਹੜੀ ਕਿ ਕੇਵਲ ਕਲਰਕੀ ਕਰਨ ਵਾਸਤੇ ਹੀ ਹਾਸਲ ਕੀਤੀ ਜਾਵੇ। ਐਸੀ ਵਿਦਿਆ ਦੀ ਲੋੜ ਹੀ ਕੀ ਹੈ? ਕੁੱਝ ਜ਼ਿਆਦਾ ਚਲਾਕ ਆਦਮੀ ਇਹ ਕਹਿੰਦੇ ਹਨ।

"ਕਾਕਾ ਤੁਸੀਂ ਰਾਜਨੀਤੀ ਦੇ ਮੁਤੱਅਲਕ ਪੜ੍ਹੋ ਅਤੇ ਸੋਚੋ ਤੇ ਜ਼ਰੂਰ, ਪਰ ਕੋਈ ਅਮਲੀ ਹਿੱਸਾ ਨਾ ਲਵੋ ਕਿਉਂਕਿ ਤੁਸੀਂ ਜ਼ਿਆਦਾ ਲਾਇਕ ਹੋ ਕੇ ਦੇਸ਼ ਵਾਸਤੇ ਫ਼ਾਇਦੇਮੰਦ ਸਾਬਤ ਹੋਵੋਗੇ।"

ਗੱਲ ਬੜੀ ਸੋਹਣੀ ਲੱਗਦੀ ਹੈ ਪਰ ਅਸੀਂ ਇਸ ਬਾਰੇ ਵੀ ਦੱਸਦੇ ਹਾਂ ਕਿ ਇਹ ਵੀ ਕੇਵਲ ਉਪਰੀ-ਉਪਰੀ ਹੀ ਗੱਲ ਹੈ। ਇਸ ਗੱਲ ਤੋਂ ਇਹ ਸਾਫ਼ ਜ਼ਾਹਿਰ ਹੋ ਜਾਂਦਾ ਹੈ ਕਿ ਇੱਕ ਦਿਨ ਇੱਕ ਵਿਦਿਆਰਥੀ ਇੱਕ ਕਿਤਾਬ "Appeal to the young" Peter Kropotkin (ਨੌਜਵਾਨਾਂ ਦੇ ਨਾਮ ਅਪੀਲ ਵੱਲੋਂ ਕਰੌਪਟਕਿਨ) ਪੜ੍ਹ ਰਿਹਾ ਸੀ। ਇੱਕ ਪ੍ਰੋਫੈਸਰ ਸਾਹਿਬ ਕਹਿਣ ਲੱਗੇ, ਇਹ ਕਿਹੜੀ ਕਿਤਾਬ ਹੈ? ਅਤੇ ਇਹ ਤਾਂ ਕਿਸੇ ਬੰਗਾਲੀ ਦਾ ਨਾਮ ਜਾਪਦਾ ਹੈ। ਮੁੰਡਾ ਹੱਸ ਪਿਆ। ਪੀਟਰ ਕਰੌਪਟਕਿਨ ਦਾ ਨਾਮ ਬੜਾ ਪ੍ਰਸਿੱਧ ਹੈ। ਉਹ ਅਰਥ-ਸ਼ਾਸਤਰ ਦੇ ਵਿਸ਼ੇ ਦੇ ਵਿਦਵਾਨ ਸਨ। ਉਸ ਦੇ ਨਾਮ ਤੋਂ ਵਾਕਿਫ ਹੋਣਾ ਹਰ ਇੱਕ ਪ੍ਰੋਫੈਸਰ ਨੂੰ ਤੇ ਬੜਾ ਜ਼ਰੂਰੀ ਸੀ। ਪਰ ਪ੍ਰੋਫੈਸਰ ਦੀ ਲਿਆਕਤ 'ਤੇ ਮੁੰਡਾ ਹੱਸ ਪਿਆ ਤੇ ਉਸ ਕਿਹਾ : ਕਿ ਜੀ ਇਹ

ਰੂਸੀ ਸੱਜਣ ਸਨ।

ਬਸ! "ਰੂਸੀ"? ਹੋਇਆ ਕਹਿਰ! ਝੱਟ ਪ੍ਰੋਫੈਸਰ ਨੇ ਕਹਿ ਦਿੱਤਾ ਕਿ "ਤੂੰ ਬੋਲਸ਼ਿਵਕ ਹੈਂ, ਕਿਉਂਕਿ ਤੂੰ ਰਾਜਨੀਤਕ ਕਿਤਾਬਾਂ ਪੜ੍ਹਦਾ ਹੈ।" ਦੇਖੋ ਤੁਸੀਂ ਪ੍ਰੋਫੈਸਰ ਦੀ ਲਿਆਕਤ! ਹੁਣ ਉਨ੍ਹਾਂ ਮੁੰਡਿਆਂ ਵਿਚਾਰਿਆਂ ਨੇ ਉਨ੍ਹਾਂ ਕੋਲੋਂ ਕੀ ਸਿੱਖਣਾ ਹੈ? ਐਸੀ ਹਾਲਤ ਵਿੱਚ ਉਹ ਨੌਜਵਾਨ ਕੀ ਸਿੱਖ ਸਕਦੇ ਹਨ।

ਅਤੇ ਦੂਜੀ ਗੱਲ ਇਹ ਹੈ ਕਿ ਅਮਲੀ ਰਾਜਨੀਤੀ ਕੀ ਹੁੰਦੀ ਹੈ? ਮਹਾਤਮਾ ਗਾਂਧੀ, ਜਵਾਹਰ ਲਾਲ ਨਹਿਰੂ ਅਤੇ ਸੁਭਾਸ਼ ਚੰਦਰ ਬੋਸ ਦਾ ਸੁਆਗਤ ਕਰਨਾ ਅਤੇ ਲੈਕਚਰ ਸੁਣਨਾ ਤਾਂ ਹੋਇਆ ਨਾ ਅਮਲੀ ਰਾਜਨੀਤੀ ਤੇ ਕਮਿਸ਼ਨ ਜਾਂ ਵਾਇਸਰਾਏ ਦਾ ਸੁਆਗਤ ਕਰਨਾ ਕੀ ਹੋਇਆ? ਕੀ ਉਹ ਰਾਜਨੀਤੀ ਦਾ ਹੀ ਦੂਜਾ ਪਹਿਲੂ ਨਹੀਂ? ਸਰਕਾਰਾਂ ਤੇ ਮੁਲਕਾਂ ਦੇ ਇੰਤਜ਼ਾਮਾਂ ਦੇ ਮੁਤੱਅਲਕ ਕੋਈ ਵੀ ਗੱਲ ਰਾਜਨੀਤੀ ਦੇ ਮੈਦਾਨ ਵਿੱਚ ਹੀ ਗਿਣੀ ਜਾਵੇਗੀ। ਤਾਂ ਫਿਰ ਇਹ ਵੀ ਰਾਜਨੀਤੀ ਹੋਈ ਕਿ ਨਾ? ਕਿਹਾ ਜਾਵੇਗਾ ਕਿ ਇਸ ਤੋਂ ਸਰਕਾਰ ਖੁਸ਼ ਹੁੰਦੀ ਹੈ ਤੇ ਦੂਜੇ ਤੋਂ ਨਾਰਾਜ਼? ਫੇਰ ਸਵਾਲ ਤਾਂ ਸਰਕਾਰ ਦੀ ਖੁਸ਼ੀ ਜਾਂ ਨਾਰਾਜ਼ਗੀ ਦਾ ਹੋਇਆ। ਕੀ ਵਿਦਿਆਰਥੀਆਂ ਨੂੰ ਜੰਮਦਿਆਂ ਹੀ ਖੁਸ਼ਾਮਦ ਦਾ ਸਬਕ ਪੜ੍ਹਾਇਆ ਜਾਣਾ ਚਾਹੀਦਾ ਹੈ? ਅਸੀਂ ਤੇ ਸਮਝਦੇ ਹਾਂ ਕਿ ਜਦੋਂ ਤੀਕ ਹਿੰਦੁਸਤਾਨ ਵਿੱਚ ਬਦੇਸ਼ੀ ਡਾਕੂ ਹਕੂਮਤ ਕਰ ਰਹੇ ਹਨ ਤਦੋਂ ਤੀਕ ਵਫ਼ਾਦਾਰੀ ਕਰਨ ਵਾਲੇ ਵਫ਼ਾਦਾਰ ਨਹੀਂ ਬਲਕਿ ਗੱਦਾਰ ਹਨ, ਇਨਸਾਨ ਨਹੀਂ, ਪਸ਼ੂ ਹਨ, ਪੇਟ ਦੇ ਗੁਲਾਮ ਹਨ। ਤਾਂ ਅਸੀਂ ਕਿਸ ਤਰ੍ਹਾਂ ਕਹੀਏ ਕਿ ਵਿਦਿਆਰਥੀ ਵਫ਼ਾਦਾਰੀ ਦਾ ਸਬਕ ਸਿੱਖਣ?

ਸਾਰੇ ਹੀ ਮੰਨਦੇ ਹਨ ਕਿ ਹਿੰਦੋਸਤਾਨ ਨੂੰ ਇਸ ਵੇਲੇ ਦੇਸ਼ ਸੇਵਕਾਂ ਦੀ ਲੋੜ ਹੈ, ਜੋ ਤਨ-ਮਨ-ਧਨ ਦੇਸ਼ ਤੋਂ ਵਾਰ ਦੇਣ ਅਤੇ ਪਾਗਲਾਂ ਵਾਂਗੂੰ ਸਾਰੀ ਉਮਰ ਦੇਸ਼ ਦੀ ਆਜ਼ਾਦੀ ਦੀ ਖਾਤਰ ਨਿਛਾਵਰ ਕਰ ਦੇਣ। ਪਰ ਕੀ ਬੁੱਢਿਆਂ ਵਿੱਚੋਂ ਵੀ ਇਹੋ ਜਿਹੇ ਆਦਮੀ ਮਿਲ ਸਕਣਗੇ? ਕੀ ਟੱਬਰਾਂ ਦੇ ਤੇ ਦੁਨੀਆਦਾਰੀ ਦੇ ਟੰਟਿਆਂ ਵਿੱਚ ਫਸੇ ਹੋਏ ਸਿਆਣੇ ਲੋਕਾਂ ਵਿੱਚੋਂ ਇਹੋ ਜਿਹੇ ਨਿਕਲ ਸਕਣਗੇ? ਇਹ ਤਾਂ ਉਹ ਨੌਜਵਾਨ ਹੀ ਨਿਕਲ ਸਕਦੇ ਹਨ ਜਿਨ੍ਹਾਂ ਨੂੰ ਕੋਈ ਜੰਜਾਲ ਨਾ ਪਏ ਹੋਣ ਅਤੇ ਜੰਜਾਲਾਂ ਵਿੱਚ ਪੈਣ ਤੋਂ ਪਹਿਲਾਂ ਵਿਦਿਆਰਥੀ ਜਾਂ ਨੌਜਵਾਨ ਤਦੇ ਹੀ ਸੋਚ ਸਕਦੇ ਹਨ ਜੇ ਉਨ੍ਹਾਂ ਨੇ ਕੁੱਝ ਅਮਲੀ ਇਲਮ (ਗਿਆਨ) ਵੀ ਹਾਸਲ ਕੀਤਾ ਹੋਵੇ। ਨਿਰੇ ਹਿਸਾਬ ਤੇ ਜੁਗਰਾਫੀਏ ਨੂੰ ਹੀ ਇਮਤਿਹਾਨ ਦੇ ਪਰਚਿਆਂ ਵਾਸਤੇ ਘੋਟੇ ਨਾ ਲਾਏ ਹੋਣ।

ਕੀ ਇੰਗਲੈਂਡ ਦੇ ਸਾਰੇ ਵਿਦਿਆਰਥੀਆਂ ਦਾ ਕਾਲਜ ਛੱਡ ਕੇ ਜਰਮਨੀ ਖਿਲਾਫ਼ ਲੜਨ ਤੁਰ ਜਾਣਾ ਰਾਜਨੀਤੀ ਨਹੀਂ ਸੀ? ਉਦੋਂ ਸਾਡੇ ਉਪਦੇਸ਼ਕ ਕਿੱਥੇ ਸਨ? ਉਨ੍ਹਾਂ ਨੂੰ ਕਹਿੰਦੇ ਜਾਓ, ਜਾ ਕੇ ਹਾਲੇ ਵਿਦਿਆ ਹਾਸਲ ਕਰੋ। ਅੱਜ ਕੌਮੀ ਕਾਲਜ ਅਹਿਮਦਾਬਾਦ ਦੇ ਜੋ ਲੜਕੇ ਸਤਿਆਗ੍ਰਹਿ ਵਿੱਚ ਬਾਰਦੌਲੀ ਵਾਲਿਆਂ ਦੀ ਸਹਾਇਤਾ ਕਰ ਰਹੇ ਹਨ, ਕੀ ਉਹ ਐਵੇਂ ਮੂਰਖ ਹੀ ਰਹਿ ਜਾਣਗੇ? ਦੇਖਾਂਗੇ ਉਨ੍ਹਾਂ ਦੇ ਮੁਕਾਬਲੇ ਵਿੱਚ ਪੰਜਾਬ ਦੀ ਯੂਨੀਵਰਸਿਟੀ ਕਿੰਨੇ ਕੁ ਲਾਇਕ ਆਦਮੀ ਪੈਦਾ ਕਰਦੀ ਹੈ। ਸਾਰੇ ਹੀ ਮੁਲਕਾਂ ਨੂੰ ਆਜ਼ਾਦ ਕਰਾਉਣ ਵਾਲੇ ਉੱਥੋਂ ਦੇ ਵਿਦਿਆਰਥੀ ਅਤੇ ਨੌਜਵਾਨ ਹੀ ਹੋਇਆ ਕਰਦੇ ਹਨ। ਕੀ ਹਿੰਦੋਸਤਾਨ ਦੇ ਨੌਜਵਾਨ ਵੱਖਰੇ ਰਹਿ ਕੇ ਆਪਣੀ ਤੇ ਆਪਣੇ ਦੇਸ਼ ਦੀ ਹਸਤੀ ਬਚਾ ਸਕਣਗੇ? ਨੌਜਵਾਨਾਂ ਨੂੰ 1919 ਵਿੱਚ ਢਾਏ ਵਿਦਿਆਰਥੀਆਂ 'ਤੇ ਜ਼ੁਲਮ ਭੁੱਲ ਨਹੀਂ ਸਕਦੇ। ਉਹ ਇਹ ਵੀ ਸਮਝਦੇ ਹਨ ਕਿ ਇੱਕ ਭਾਰੀ ਇਨਕਲਾਬ ਦੀ ਜ਼ਰੂਰਤ ਹੈ। ਉਹ ਪੜ੍ਹਨ, ਜ਼ਰੂਰ ਪੜ੍ਹਨ। ਨਾਲ ਹੀ ਰਾਜਨੀਤੀ ਦਾ ਵੀ ਗਿਆਨ ਹਾਸਲ ਕਰਨ ਅਤੇ ਜਦੋਂ ਜਰੂਰਤ ਆ ਪਵੇ ਉਦੋਂ ਮੈਦਾਨ ਵਿੱਚ ਆ ਕੁੱਦਣ ਅਤੇ ਆਪਣੀਆਂ ਜ਼ਿੰਦਗੀਆਂ ਕਿਸੇ ਕੰਮ ਵਿੱਚ ਲਾ ਦੇਣ। ਆਪਣੀਆਂ ਜਾਨਾਂ ਕਿਸੇ ਕੰਮ ਵਿੱਚ ਦੇ ਦੇਣ। ਵਰਨਾ ਕੋਈ ਬਚਣ ਦਾ ਉਪਾਅ ਨਜ਼ਰ ਨਹੀਂ ਆਉਂਦਾ।

---

*ਪੰਨਾ 12 ਦਾ ਬਾਕੀ...*

ਹੋਇਆ ਸੀ। ਜ਼ਿੰਦਗੀ ਦੀ ਪਹਿਲੀ ਘਟਨਾ ਕਰਕੇ ਮੇਰਾ ਮਨ ਵੀ ਕੁੱਝ ਘਬਰਾ ਰਿਹਾ ਸੀ। ਉਹ ਪੜ੍ਹੀਆਂ ਕਿਤਾਬਾਂ ਨੇ ਮੈਨੂੰ ਹੌਸਲਾ ਵੀ ਦਿੱਤਾ। ਪਰ ਫਿਰ ਵੀ ਵੇਖ ਰਿਹਾ ਸੀ ਜੇਕਰ ਟਰੈਕਟਰ ਭਜਾਉਣਾ ਪੈ ਪਿਆ ਤਾਂ ਕਿਸ ਪਾਸੇ ਦੀ ਠੀਕ ਰਹੇਗਾ। ਜਿਉਂ-ਜਿਉਂ ਟਰੈਕਟਰ ਅੱਗ ਦੇ ਨੇੜੇ ਜਾ ਰਿਹਾ ਸੀ, ਮੇਰੇ ਦਿਲ ਦੀ ਧੜਕਣ ਤੇਜ ਹੋ ਰਹੀ ਸੀ ਕਿਉਂਕਿ ਬਚਪਨ ਤੋਂ ਹੁਣ ਤੱਕ ਡਰਾਉਣੀਆਂ ਕਹਾਣੀਆਂ ਹੀ ਸੁਣਦੇ ਆ ਰਹੇ ਸੀ। ਅਸੀਂ ਉਸ ਅੱਗ ਕੋਲ ਗਏ। ਵੇਖਦਿਆਂ ਸਾਰ ਹੀ ਡਰ ਦੂਰ ਹੋ ਗਿਆ। ਅਸੀਂ ਵੇਖਿਆ ਕਿ ਇੱਕ ਮੋਟੇ ਅੱਧੇ ਸੁੱਕੇ ਰੁੱਖ ਵਿੱਚ ਪੋਲ ਸੀ।

ਜਦੋਂ ਕਿਸਾਨ ਨੇ ਕਣਕ ਦਾ ਨਾੜ ਸਾੜਿਆ ਤਾਂ ਅੱਗ ਉਸ ਦਰੱਖਤ ਵਿੱਚ ਵੜ ਗਈ ਜੋ 6 ਜਾਂ 7 ਫੁੱਟ ਉੱਪਰ ਜਾ ਕੇ ਲਾਟ ਦੇ ਰੂਪ ਵਿੱਚ ਨਿਕਲਦੀ ਵਿਖਾਈ ਦੇ ਰਹੀ ਸੀ। ਜੇਕਰ ਉਸ ਦਿਨ ਡਰ ਕੇ ਭੱਜ ਆਉਂਦੇ ਤਾਂ 'ਛਲੇਡੇ' ਵਾਲੀ ਕਹਾਣੀ ਵਾਂਗ ਇੱਕ ਹੋਰ ਡਰਾਉਣੀ ਕਹਾਣੀ ਨੇ ਜਨਮ ਲੈ ਲੈਣਾ ਸੀ ਅਤੇ ਅਸੀਂ ਆਪਣੇ ਹਮ-ਉਮਰ ਅਤੇ ਨਿਆਣਿਆਂ ਨੂੰ ਬਜ਼ੁਰਗਾਂ ਵਾਂਗ ਗੈਬੀ ਸ਼ਕਤੀਆਂ, ਭੂਤਾਂ-ਪ੍ਰੇਤਾਂ, ਛਲੇਡਿਆਂ ਦੇ ਹੋਣ ਦੀ ਗਵਾਹੀ ਦੇਣੀ ਸੀ। ਪਰ ਕਿਤਾਬਾਂ ਦੀ ਗਿਆਨ ਰੂਪੀ ਲਾਟ ਨੇ ਅੱਗ ਦੀ ਲਾਟ ਦੀ ਖੋਜ ਕਰਨ ਦਾ ਹੌਸਲਾ ਅਤੇ ਵਿਵੇਕ ਬਖਸ਼ਿਆ।

**ਮਨੀਲਾ** (639177327794)

# ਸਤਿਕਾਰ ਸਮਾਗਮ

**ਮਰਹੂਮ ਮਾਤਾ ਗੁਰਦੇਵ ਕੌਰ ਕੁੱਲੇਵਾਲ**



ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਜ਼ੋਨ ਨਵਾਂ ਸ਼ਹਿਰ ਦੇ ਜਥੇਬੰਦਕ ਮੁਖੀ ਅਤੇ ਪ੍ਰੈੱਸ ਕਲੱਬ ਗੜ੍ਹਸ਼ੰਕਰ ਦੇ ਪ੍ਰਧਾਨ ਜੋਗਿੰਦਰ ਕੁੱਲੇਵਾਲ ਦੇ ਮਾਤਾ ਮਰਹੂਮ ਗੁਰਦੇਵ ਕੌਰ ਪਤਨੀ ਕੈਪਟਨ ਨਿਰੰਜਣ ਸਿੰਘ ਦੀ ਸੰਖੇਪ ਬਿਮਾਰੀ ਪਿੱਛੋਂ ਮੌਤ ਹੋ ਗਈ ਸੀ। ਇਸ ਮੌਕੇ ਬਿਨ੍ਹਾਂ ਕਿਸੇ ਧਾਰਮਿਕ ਰਸਮ ਦੇ ਕੀਤੇ ਸਤਿਕਾਰ ਸਮਾਗਮ ਦੌਰਾਨ ਡਾ. ਨਵਦੀਪ ਸਿੰਘ, ਐਮ.ਡੀ. ਕਮਿਊਨਿਟੀ ਮੈਡੀਸਨ, ਸਰਕਾਰੀ ਮੈਡੀਕਲ ਕਾਲਜ, ਅੰਮ੍ਰਿਤਸਰ ਨੇ ਤੰਦਰੁਸਤ ਜੀਵਨ ਜਿਉਣ ਦੇ ਨੁਕਤੇ ਸਾਂਝੇ ਕੀਤੇ। ਰਜਿੰਦਰ ਭਦੌੜ, ਸੂਬਾ ਜਥੇਬੰਦਕ ਮੁਖੀ ਨੇ ਵੀ ਸੰਬੋਧਨ ਕੀਤਾ। ਵਿਦਿਆਰਥਣ ਸਲੋਨੀ ਨੇ ਸਰੀਰ ਪ੍ਰਦਾਨ-ਅੰਗ ਪ੍ਰਦਾਨ ਬਾਰੇ ਕਵਿਤਾ ਪੇਸ਼ ਕੀਤੀ। ਇਸ ਦੌਰਾਨ ਸੁਖਵਿੰਦਰ ਗੋਗਾ, ਰੂਬੀ ਬੰਗਾ, ਮਨਜੀਤ ਹਰਮਨ, ਸੁਰੇਸ਼ ਕਰਨਾਣਾ ਅਤੇ ਜਗਤਾਰ ਬਾਹੋਵਾਲ ਨੇ ਸਰੀਰ ਪ੍ਰਦਾਨ ਲਈ ਫਾਰਮ ਭਰੇ। ਗੁਰੂ ਨਾਨਕ ਮਿਸ਼ਨ ਚੈਰੀਟੇਬਲ ਹਸਪਤਾਲ, ਬੁੱਧ ਸਿੰਘ ਨਗਰ, ਕੁਕੜਮਜਾਰਾ ਨਵਾਂਗਰਾਂ ਵੱਲੋਂ ਖੂਨ ਦੀ ਜਾਂਚ ਕੈਂਪ ਲਗਾਇਆ ਗਿਆ। ਤਰਕਸ਼ੀਲ ਸਾਹਿਤ ਦੀ ਪ੍ਰਦਰਸ਼ਨੀ ਜਸਵੀਰ ਬੇਗਮਪੁਰੀ ਨੇ ਲਗਾਈ। ਸਰੀਰ ਪ੍ਰਦਾਨੀਆਂ ਤੇ ਹੋਰ ਆਏ ਰਿਸ਼ਤੇਦਾਰਾਂ ਨੂੰ ਫ਼ਲਦਾਰ ਤੇ ਛਾਂਦਾਰ 300 ਦੇ ਕਰੀਬ ਪੌਦੇ ਵੰਡੇ ਗਏ।'ਤਰਕਸ਼ੀਲ' ਮੈਗਜ਼ੀਨ ਅਤੇ ਹੋਰ ਸਾਹਿਤ ਮੁਫਤ ਵੰਡਿਆ ਗਿਆ। ਇਸ ਮੌਕੇ ਹੋਰਨਾਂ ਤੋਂ ਇਲਾਵਾ ਸੱਤਪਾਲ ਸਲੋਹ, ਕਾਮਰੇਡ ਦਰਸ਼ਨ ਸਿੰਘ ਮੱਟੂ, ਸੂਬਾ ਪ੍ਰਧਾਨ ਕੰਢੀ ਸੰਘਰਸ਼ ਕਮੇਟੀ, ਹਲਕਾ ਵਿਧਾਇਕ ਜੈ ਕਿਸ਼ਨ ਸਿੰਘ ਰੌੜੀ, ਦੇਸ਼ ਰਾਜ ਬੂਲਪੁਰ, ਅਜੀਤ ਪ੍ਰਦੇਸੀ ਰੋਪੜ, ਸੁਖਦੇਵ ਫਗਵਾੜਾ, ਪ੍ਰੋ. ਲਾਲ ਬਹਾਦਰ ਜਲੰਧਰੀ, ਹਰਬੰਸ ਸਿੰਘ ਪਟਿਆਲਾ, ਨਿਰਮਲ ਸਿੰਘ ਰਾਮੂਵਾਲੀਆ, ਰਾਜਪਾਲ ਸਿੰਘ ਗੰਗਾ ਨਗਰ, ਮਾ. ਜਗਦੀਸ਼, ਕੁਲਵਿੰਦਰ ਖਟਕੜ, ਮੁਕੰਦ ਲਾਲ ਆਦਿ ਨੇ ਮਾਤਾ ਜੀ ਦੇ ਸਤਿਕਾਰ ਵਿੱਚ ਵਿਚਾਰ ਪ੍ਰਗਟਾਏ। ਮੰਚ ਸੰਚਾਲਨ ਸੱਤਪਾਲ ਸਲੋਹ ਨੇ ਕੀਤਾ। ਇਸ ਸਮੇਂ ਮਾ. ਨਰੇਸ਼ ਭੰਮੀਆਂ, ਬਲਜਿੰਦਰ ਸਹਿਬਾਜਪੁਰੀ, ਸੰਜੀਵ ਕੁਮਾਰ, ਨਰਿੰਦਰ ਮਾਈ ਦੱਤਾ, ਹੰਸ ਰਾਜ ਬੂਲਪੁਰੀ, ਲਾਲ ਬਹਾਦਰ ਗਾਂਧੀ ਕੌਂਸਲਰ, ਪ੍ਰੈੱਸ ਕਲੱਬ ਮਾਹਿਲਪੁਰ ਪ੍ਰਧਾਨ ਗੁਰਨਾਮ ਸਿੰਘ, ਚੇਅਰਮੈਨ ਹਰੀ ਕਿਸ਼ਨ ਰੰਗੜ, ਹਰਦੀਪ ਬਸੀ, ਸੁਖਜਿੰਦਰ ਘਟਾਰੋਂ, ਮਾ. ਰਾਮ ਪਾਲ ਰਾਹੋਂ, ਕਮਲਜੀਤ ਕੌਰ ਪ੍ਰਿੰਸੀਪਲ, ਜਸਵਿੰਦਰ ਕੌਰ, ਪ੍ਰਕਾਸ਼ ਕੌਰ, ਹਰਮਿੰਦਰ ਸਿੰਘ, ਗੁਰਚਰਨ ਕੌਰ, ਸੰਦੀਪ ਸਿੰਘ, ਮਾ. ਬਲਵੀਰ ਸਿੰਘ ਬੈਂਸ, ਸ਼ਿੰਗਾਰਾ ਰਾਮ ਲੰਗੇਰੀ, ਨਰਿੰਦਰ ਮਾਹਿਲਪੁਰੀ, ਕਸ਼ਮੀਰੀ ਲਾਲ ਆਦਿ ਹਾਜ਼ਰ ਸਨ। **- ਮਾ. ਨਰੇਸ਼ ਭੰਮੀਆ**

**ਸਰੀਰ ਪ੍ਰਦਾਨੀ ਕਾਮਰੇਡ ਅਜੀਤ ਸਿੰਘ**

ਤਰਕਸ਼ੀਲ ਸੁਸਾਇਟੀ ਪੰਜਾਬ ਅੰਮ੍ਰਿਤਸਰ ਇਕਾਈ ਦੇ ਆਗੂ ਅਤੇ ਸਰੀਰ ਪ੍ਰਦਾਨੀ ਕਾਮਰੇਡ ਅਜੀਤ ਸਿੰਘ ਦਾ ਗੈਰ-ਧਾਰਮਿਕ ਸਤਿਕਾਰ ਸਮਾਗਮ ਸ਼ਹੀਦ ਊਧਮ ਸਿੰਘ ਭਵਨ, ਅੰਮ੍ਰਿਤਸਰ ਵਿਖੇ ਕੀਤਾ ਗਿਆ। ਇਸ ਮੌਕੇ ਜਮਹੂਰੀ ਅਧਿਕਾਰ ਸਭਾ ਦੇ ਆਗੂ ਅਤੇ ਪ੍ਰਸਿੱਧ ਚਿੰਤਕ ਡਾ. ਪਰਮਿੰਦਰ ਸਿੰਘ ਨੇ ਕਾਮਰੇਡ ਅਜੀਤ ਸਿੰਘ ਦੀ ਸਮਾਜਿਕ ਦੇਣ ਨੂੰ ਯਾਦ ਕੀਤਾ। ਡਾ. ਸ਼ਿਆਮ ਸੁੰਦਰ ਦੀਪਤੀ ਨੇ ਮਰਨ ਉਪਰੰਤ ਅੱਖਾਂ ਅਤੇ ਅੰਗ ਪ੍ਰਦਾਨ ਦੇ ਨਾਲ-ਨਾਲ ਸਰੀਰ ਪ੍ਰਦਾਨ ਕਰਨ ਦੀ ਲੋੜ ਉੱਤੇ ਜ਼ੋਰ ਦਿੱਤਾ ਪਰ ਇਸ ਗੱਲ ਉੱਤੇ ਅਫਸੋਸ ਪ੍ਰਗਟ ਕੀਤਾ ਕਿ ਸਰਕਾਰੀ ਮੈਡੀਕਲ ਕਾਲਜਾਂ ਵਿੱਚ ਮ੍ਰਿਤਕ ਸਰੀਰਾਂ ਨੂੰ ਸਾਂਭਣ ਲਈ ਯੋਗ ਪ੍ਰਬੰਧ ਮੌਜੂਦ ਨਹੀਂ ਹਨ। ਲੋਕ ਮੋਰਚਾ ਦੇ ਗੁਰਬਚਨ ਸਿੰਘ, ਮਾਝਾ ਜ਼ੋਨ ਦੇ ਤਰਕਸ਼ੀਲ ਆਗੂ ਰਾਜਵੰਤ ਬਾਗੜੀਆ, ਤਰਕਸ਼ੀਲ ਆਗੂ ਸੁਮੀਤ ਸਿੰਘ, ਜਮਹੂਰੀ ਅਧਿਕਾਰ ਸਭਾ ਦੇ ਨਰਭਿੰਦਰ, ਅਮਰਜੀਤ ਭੱਲਾ, ਲੋਕ ਮੋਰਚਾ ਦੇ ਸੁਖਵਿੰਦਰ ਸਿੰਘ ਅਤੇ ਯਸ਼ਪਾਲ ਝਬਾਲ ਨੇ ਕਾਮਰੇਡ ਅਜੀਤ ਸਿੰਘ ਵੱਲੋਂ ਤਰਕਸ਼ੀਲ ਅਤੇ ਕਿਰਤੀ ਵਰਗ ਨੂੰ ਜਥੇਬੰਦ ਅਤੇ ਸੰਘਰਸ਼ਸੀਲ ਕਰਨ ਵਿੱਚ ਨਿਭਾਈ ਅਹਿਮ ਭੂਮਿਕਾ ਦਾ ਪ੍ਰਸ਼ੰਸਾ ਕੀਤੀ। ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਦੇ ਆਗੂ ਕਾਮਰੇਡ ਅਮੋਲਕ ਸਿੰਘ ਦਾ ਜ਼ੋਨ ਅਤੇ ਸਮੂਹ ਇਕਾਈਆਂ ਨੇ ਕਾਮਰੇਡ ਅਜੀਤ ਸਿੰਘ ਦੇ ਪਰਿਵਾਰ ਨੂੰ ਸਨਮਾਨਿਤ ਕੀਤਾ ਗਿਆ। ਸਟੇਜ ਦਾ ਸੰਚਾਲਣ ਤਰਕਸ਼ੀਲ ਆਗੂ ਮੇਜਰ ਸਿੰਘ ਨੇ ਕੀਤਾ। ਇਸ ਮੌਕੇ ਹੋਰਨਾਂ ਤੋਂ ਇਲਾਵਾ ਟੈਕਨੀਕਲ ਸਰਵਿਸ ਯੂਨੀਅਨ ਦੇ ਮਲਕੀਤ ਸਿੰਘ, ਜ਼ੋਨ ਆਗੂ ਮੁਖਤਿਆਰ ਗੋਪਾਲਪੁਰਾ, ਸੰਦੀਪ ਧਾਰੀਵਾਲ ਭੋਜਾ, ਹਰਭਜਨ ਸਿੰਘ, ਮਾਸਟਰ ਕੁਲਜੀਤ ਵੇਰਕਾ, ਹਰਜਿੰਦਰ ਜਲਾਲਪੁਰ, ਜਸਪਾਲ ਬਾਸਰਕਾ, ਕਾਮਰੇਡ ਰਘਬੀਰ ਬਾਗੀ, ਬਲਦੇਵ ਰਾਜ ਵੇਰਕਾ, ਬਲਦੇਵ ਸਿੰਘ, ਰਾਜ ਕੁਮਾਰ ਵੇਰਕਾ, ਰਮੇਸ਼ ਕੁਮਾਰ, ਜਸਬੀਰ ਖਿਲਚੀਆਂ, ਮਾਸਟਰ ਸੁਰਜੀਤ ਸਿੰਘ, ਸੁਖਵਿੰਦਰ ਖਾਰਾ, ਅਮਨ ਰਣਜੀਤ ਗਗੋਮਾਹਲ, ਸੁੱਚਾ ਸਿੰਘ ਗੁਰਦਾਸਪੁਰ, ਕਾਮਰੇਡ ਸੁਰਜੀਤ ਸਿੰਘ, ਨਾਗਰ ਮੱਲ, ਮਾਸਟਰ ਅਵਤਾਰ ਸਿੰਘ ਵੇਰਕਾ, ਜਨਕ ਰਾਜ, ਦਵਿੰਦਰ ਸੋਹਲ, ਅਮਰਜੀਤ ਵੇਰਕਾ ਅਤੇ ਕਾਮਰੇਡ ਅਜੀਤ ਸਿੰਘ ਦੇ ਪਰਿਵਾਰਕ ਮੈਂਬਰ, ਰਿਸ਼ਤੇਦਾਰ ਅਤੇ ਮੁਹੱਲਾ ਨਿਵਾਸੀ ਵੱਡੀ ਗਿਣਤੀ ਵਿੱਚ ਸ਼ਾਮਿਲ ਹੋਏ। **- ਸੁਮੀਤ ਸਿੰਘ**

# ਪੇਸ਼ਕਦਮੀਆਂ

**ਜੰਮੂ-ਕਸ਼ਮੀਰ : ਟਰੇਨਿੰਗ ਵਰਕਸ਼ਾਪ :** ਕਠੂਆ (ਜੰਮੂ-ਕਸ਼ਮੀਰ) ਵਿਖੇ 2 ਦਿਨ ਦੀ 23-24 ਨਵੰਬਰ ਨੂੰ ਸੂਬਾ ਆਗੂ (ਕੌਮੀ ਅਤੇ ਕੌਮਾਂਤਰੀ ਤਾਲਮੇਲ ਵਿਭਾਗ) ਹਰਚੰਦ ਭਿੰਡਰ ਅਤੇ ਇਕਾਈ ਪਟਿਆਲਾ ਦੇ ਆਗੂ ਰਾਮ ਕੁਮਾਰ ਵੱਲੋਂ ਟਰੇਨਿੰਗ ਵਰਕਸ਼ਾਪ ਲਗਾਈ ਗਈ। ਇਸ ਵਿੱਚ ਕਠੂਆ ਦੇ ਮਾ. ਕੁਲਬੀਰ ਸਿੰਘ, ਮਾ. ਸਵਤੰਤਰ ਭਾਰਤ, ਸੰਜੇ ਕੁਮਾਰ, ਸੰਨੀ ਕੁਮਾਰ, ਸੁਰੇਸ਼ ਕੁਮਾਰ, ਬਲਵੀਰ ਕੁਮਾਰ ਅਤੇ ਪਵਨ ਕੁਮਾਰ ਆਦਿ ਨੌਜਵਾਨਾਂ ਨੇ ਭਾਗ ਲਿਆ।

**ਜ਼ੋਨ ਅੰਮ੍ਰਿਤਸਰ : ਛਿਮਾਹੀ ਇਜਲਾਸ :** ਇਹ ਇਜਲਾਸ ਵਿਰਸਾ ਵਿਹਾਰ ਅੰਮ੍ਰਿਤਸਰ ਵਿਖੇ ਆਯੋਜਿਤ ਕੀਤਾ ਗਿਆ। ਇਜਲਾਸ ਦੇ ਪਹਿਲੇ ਸੈਸ਼ਨ ਦੀ ਪ੍ਰਧਾਨਗੀ ਬਲਬੀਰ ਲੌਂਗੋਵਾਲ, ਸੰਦੀਪ ਧਾਰੀਵਾਲ ਭੋਜਾ, ਹਰਭਜਨ ਸਿੰਘ ਗੁਰਦਾਸਪੁਰ, ਮਨਜੀਤ ਸਿੰਘ ਬਾਬਾ ਬਕਾਲਾ, ਸੇਵਾ ਸਿੰਘ ਗੋਪਾਲਪੁਰ ਨੇ ਕੀਤੀ। ਸਭ ਤੋਂ ਪਹਿਲਾਂ ਪਿਛਲੇ ਸਮੇਂ ਦੌਰਾਨ ਮਰਹੂਮ ਤਰਕਸ਼ੀਲ ਆਗੂ ਮੁਖਵਿੰਦਰ ਚੋਹਲਾ, ਕਾਮਰੇਡ ਅਜੀਤ ਸਿੰਘ, ਵਰਿੰਦਰ ਕੌਰ ਪੰਨੂੰ ਨੂੰ ਦੋ ਮਿੰਟ ਦਾ ਮੋਨ ਧਾਰ ਕੇ ਸਤਿਕਾਰ ਭੇਂਟ ਕੀਤਾ ਗਿਆ। ਮਰਹੂਮ ਤਰਕਸ਼ੀਲ ਆਗੂ ਮੁਖਵਿੰਦਰ ਚੋਹਲਾ ਦੇ ਸੋਸ਼ਲ ਮੀਡੀਆ ’ਤੇ ਚੱਲ ਰਹੇ ‘ਅੱਜ ਦਾ ਵਿਚਾਰ’ ਕਾਲਮ ਨੂੰ ਉਨ੍ਹਾਂ ਦੀ ਮੌਤ ਉਪਰੰਤ ਲਗਾਤਾਰ ਚਾਲੂ ਰੱਖਣ ਦੀ ਡਿਊਟੀ ਨਿਭਾਉਣ ਵਾਲੇ ਤਰਕਸ਼ੀਲ ਸਾਥੀ ਜਸਪਾਲ ਬਾਸਰਕੇ ਨੂੰ ਸਨਮਾਨਿਤ ਕੀਤਾ ਗਿਆ। ਸੁਖਵਿੰਦਰ ਖਾਰਾ, ਡਾਕਟਰ ਦੀਵਾਨ ਸਿੰਘ ਧਾਰੀਵਾਲ ਭੋਜਾ ਤੇ ਬਲਬੀਰ ਲਹਿਰੀ ਨੇ ਵਿਗਿਆਨਕ ਸੇਧ ਦੇਣ ਵਾਲੀਆਂ ਕਵਿਤਾਵਾਂ ਪੇਸ਼ ਕੀਤੀਆਂ। ਇਜਲਾਸ ਦੇ ਦੂਸਰੇ ਸੈਸ਼ਨ ਦੀ ਪ੍ਰਧਾਨਗੀ ਜ਼ੋਨ ਮੁਖੀ ਰਜਵੰਤ ਬਾਗੜੀਆਂ, ਸੁਮੀਤ ਸਿੰਘ, ਤਰਲੋਚਨ ਸਿੰਘ ਗੁਰਦਾਸਪੁਰ, ਮਾਸਟਰ ਅਵਤਾਰ ਸਿੰਘ ਚੋਹਲਾ ਨੇ ਕੀਤੀ। ਇਸ ਸੈਸ਼ਨ ਦੌਰਾਨ ਜ਼ੋਨਾਂ ਦੇ ਵਿਭਾਗਾਂ ਦੇ ਮੁਖੀਆਂ ਨੇ ਪਿਛਲੇ ਛੇ ਮਹੀਨਿਆਂ ਦੌਰਾਨ ਕੀਤੇ ਕੰਮਾਂ ਦੀ ਰਿਪੋਰਟ ਪੇਸ਼ ਕੀਤੀ। ਤੀਸਰੇ ਸੈਸ਼ਨ ਦੀ ਪ੍ਰਧਾਨਗੀ ਮੁਖਤਾਰ ਗੋਪਾਲਪੁਰ, ਮਨਜੀਤ ਬਾਸਰਕੇ, ਮਾਸਟਰ ਤਸਵੀਰ ਸਿੰਘ, ਦੀਵਾਨ ਸਿੰਘ ਨੇ ਕੀਤੀ। ਇਸ ਸੈਸ਼ਨ ਦੌਰਾਨ ਇਕਾਈ ਮੁਖੀਆਂ ਨੇ ਰਿਪੋਰਟ ਪੇਸ਼ ਕੀਤੀ। ਜ਼ੋਨ ਤੇ ਇਕਾਈ ਦੀਆਂ ਰਿਪੋਰਟਾਂ ’ਤੇ ਭਖਵੀਂ ਵਿਚਾਰ-ਚਰਚਾ ਹੋਈ। ਇਸ ਮੌਕੇ ਜਸਬੀਰ ਫਾਜਲਪੁਰਾ, ਐਡਵੋਕੇਟ ਅਮਰਜੀਤ ਬਾਈ, ਸ਼ਮਸੇਰ ਹੇਰ, ਅਮਨ ਰਣਜੀਤ ਗਾਗੋਮਾਹਲ, ਕਾਮਰੇਡ ਬਲਕਾਰ ਦੁਧਾਲਾ, ਸੁਰਜੀਤ ਲੁਧੜ, ਧਰਵਿੰਦਰ ਔਲਖ, ਸੁਖਮੀਤ ਸਿੰਘ, ਲਖਵਿੰਦਰ ਹਵੇਲੀਆਣਾ, ਕਾਮਰੇਡ ਬਲਵਿੰਦਰ ਬਿੱਟੂ, ਕਰਮਜੀਤ ਕਲੇਰ, ਮਾਸਟਰ ਕੁਲਜੀਤ ਵੇਰਕਾ, ਰਘਬੀਰ ਰਤਨਗੜ੍ਹ, ਸੰਦੀਪ ਸਿੰਘ, ਗੁਰਪ੍ਰੀਤ ਲੁਧੜ, ਬਲਵੰਤ ਸਿੰਘ, ਰਵਿੰਦਰ ਕੁਮਾਰ, ਮਾਸਟਰ ਹਰਨੰਦ ਸਿੰਘ, ਡਾਕਟਰ ਰਾਮਪਾਲ ਖੇਮਕਰਨ ਆਦਿ ਤੋਂ ਇਲਾਵਾ ਵੱਖ-ਵੱਖ ਇਕਾਈਆਂ ਦੇ ਮੈਂਬਰ ਮੌਜੂਦ ਸਨ।

**‘ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਤੇ ਸਮਾਜ’ ਵਿਸ਼ੇ ’ਤੇ ਸੈਮੀਨਾਰ :** ਇਹ ਸੈਮੀਨਾਰ ਪੰਜਾਬ ਨਾਟਸ਼ਾਲਾ ਅੰਮ੍ਰਿਤਸਰ ਵਿਖੇ ਕਰਵਾਇਆ ਗਿਆ। ਸੈਮੀਨਾਰ ਦੀ ਪ੍ਰਧਾਨਗੀ ਮੁੱਖ ਬੁਲਾਰੇ ਡਾ. ਅਮਨਦੀਪ ਕੌਰ ਬੱਲ, ਮੁਖੀ ਇਤਿਹਾਸ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ, ਜ਼ੋਨ ਮੁਖੀ ਰਜਵੰਤ ਬਾਗੜੀਆਂ, ਕਾਮਰੇਡ ਬਲਵਿੰਦਰ ਦੁਧਾਲਾ, ਰਣਜੀਤ ਕੌਰ ਗਾਗੋਮਾਹਲ ਨੇ ਕੀਤੀ। ਡਾ. ਅਮਨਦੀਪ ਕੌਰ ਬੱਲ ਨੇ ਕਿਹਾ ਕਿ ਸ਼ਹੀਦ ਭਗਤ ਸਿੰਘ ਦੇ ਸੁਪਨਿਆਂ ਨੂੰ ਸਾਕਾਰ ਕਰਨ ਲਈ ਉਸਦੀ ਵਿਚਾਰਧਾਰਾ ਘਰ-ਘਰ ਪਹੁੰਚਾਉਣਾ ਸਮੇਂ ਦੀ ਪ੍ਰਮੁੱਖ ਲੋੜ ਹੈ। ਇਸ ਮੌਕੇ ਰਜਵੰਤ ਬਾਗੜੀਆਂ, ਮੁਖਤਾਰ ਗੋਪਾਲਪੁਰ, ਸੰਦੀਪ ਧਾਰੀਵਾਲ ਭੋਜਾ, ਸੁਮੀਤ ਸਿੰਘ ਤੇ ਸੁਖਵਿੰਦਰ ਖਾਰਾ ਨੇ ਵੀ ਵਿਚਾਰ-ਚਰਚਾ ਵਿੱਚ ਭਾਗ ਲਿਆ। ਮੁੱਖ ਬੁਲਾਰੇ ਡਾ. ਅਮਨਦੀਪ ਕੌਰ ਬੱਲ ਨੂੰ ਜ਼ੋਨ ਕਮੇਟੀ ਵੱਲੋਂ ਸਨਮਾਨ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ। ਇਸ ਮੌਕੇ ਨਰਿੰਦਰ ਸਿੰਘ ਸੇਖਚੱਕ, ਜਸਪਾਲ ਬਾਸਰਕੇ, ਡਾ. ਦੀਵਾਨ ਧਾਰੀਵਾਲ ਭੋਜਾ, ਜਸਬੀਰ ਖਿਲਚੀਆਂ, ਮਾਸਟਰ ਮੇਜਰ ਸਿੰਘ, ਕੁਲਵੰਤ ਸਿੰਘ ਤਰਨ ਤਾਰਨ, ਕੁਲਜੀਤ ਵੇਰਕਾ, ਮਾਸਟਰ ਹਰਨੰਦ ਸਿੰਘ, ਸਿੰਗਾਰਾ ਸਿੰਘ, ਅਮਨਦੀਪ ਗਗੋਮਾਹਲ, ਸੁਰਜੀਤ ਸਿੰਘ, ਕਾਮਰੇਡ ਬਲਕਾਰ ਸਿੰਘ, ਸ਼ਮਸ਼ੇਰ ਹੇਰ, ਮਨਜੀਤ ਬਾਸਰਕੇ, ਜਸਬੀਰ ਫਿਰੋਚੀਚੀ, ਹਰਪਾਲ ਤੋਲਾਨੰਗਲ, ਸੇਵਾ ਸਿੰਘ ਆਦਿ ਤੋਂ ਇਲਾਵਾ ਵੱਖ-ਵੱਖ ਇਕਾਈਆਂ ਦੇ ਅਹੁਦੇਦਾਰ ਤੇ ਤਰਕਸ਼ੀਲ ਮੈਂਬਰ ਮੌਜੂਦ ਸਨ। **- ਰਜਵੰਤ ਬਾਗੜੀਆਂ**

**ਜ਼ੋਨ ਜਲੰਧਰ : ‘ਦੇਸ਼ ਦੇ ਮੌਜੂਦਾ ਹਾਲਾਤ ’ਤੇ ਪੱਤਰਕਾਰੀ ਦਾ ਰੋਲ’ ਵਿਸ਼ੇ ’ਤੇ ਸੈਮੀਨਾਰ :** ਦੇਸ਼ ਭਗਤ ਯਾਦਗਾਰ ਹਾਲ, ਜਲੰਧਰ ਵਿਖੇ ਕਰਵਾਏ ਇਸ ਸੈਮੀਨਾਰ ਦੇ ਮੁੱਖ ਬੁਲਾਰੇ ਉੱਘੇ ਪੱਤਰਕਾਰ ਸਤਨਾਮ ਸਿੰਘ ਮਾਣਕ ਨੇ ਸੰਬੋਧਨ ਕਰਦਿਆਂ ਕਿਹਾ ਕਿ ਅੱਜ ਕੁੱਝ ਤਾਕਤਾਂ ਵੱਲੋਂ ਦੇਸ਼ ਨੂੰ ਫਿਰਕੂ ਆਧਾਰ ’ਤੇ ਵੰਡਣ ਦੀਆਂ ਕੋਝੀਆਂ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ। ਭਾਵੇਂ ਬਹੁਤ ਸਾਰੇ ਟੀ.ਵੀ. ਚੈਨਲ ਅਤੇ ਮੀਡੀਆ ਅਦਾਰੇ ਸਮਾਜ ਪ੍ਰਤੀ ਆਪਣੀ ਜ਼ਿੰਮੇਵਾਰੀ ਤੋਂ ਮੂੰਹ ਮੋੜਦੇ ਜਾ ਰਹੇ ਹਨ ਪਰ ਇਸ ਦੇ ਬਾਵਜੂਦ ਅਜੇ ਵੀ ਬਹੁਤ ਸਾਰੀਆਂ ਖੇਤਰੀ ਅਖ਼ਬਾਰਾਂ ਅਤੇ ਮੀਡੀਆ ਅਦਾਰੇ ਆਪਣੀ ਜ਼ਿੰਮੇਵਾਰੀ ਬਾਖੂਬੀ ਨਿਭਾ ਰਹੇ ਹਨ।

ਉਨ੍ਹਾਂ ਪੁੱਛੇ ਸਵਾਲਾਂ ਦੇ ਜਵਾਬ ਤਰਕ ਨਾਲ ਦਿੱਤੇ ਅਤੇ ਸੈਮੀਨਾਰ ਲਈ ਪ੍ਰਬੰਧਕਾਂ ਦੀ ਸ਼ਲਾਘਾ ਕੀਤੀ। ਇਸ ਮੌਕੇ ਜਸਵਿੰਦਰ ਫਗਵਾੜਾ, ਹਰਮੇਸ਼ ਮਾਲੜੀ, ਰਮੇਸ਼ ਚੋਹਕਾਂ, ਸੁਰਜੀਤ ਟਿੱਬਾ, ਜਿੰਦਰ ਬਾਗਪੁਰ, ਬਲਵਿੰਦਰ ਬੁੱਲ੍ਹੋਵਾਲ, ਸੁਰਜੀਤ ਗੱਗ ਤੇ ਵਿਜੈ ਰਾਹੀਂ ਨੇ ਵੀ ਦੇਸ਼ ਅਤੇ ਸਮਾਜ ਨੂੰ ਦਰਪੇਸ਼ ਚੁਣੌਤੀਆਂ 'ਤੇ ਵਿਚਾਰ ਪੇਸ਼ ਕੀਤੇ। ਮੰਚ ਸੰਚਾਲਨ ਸੁਖਦੇਵ ਫਗਵਾੜਾ ਵੱਲੋਂ ਕੀਤਾ ਗਿਆ। ਸੁਖਵਿੰਦਰ ਬਾਗਪੁਰ ਨੇ ਧੰਨਵਾਦ ਕੀਤਾ। ਇਸ ਮੌਕੇ ਜਿੰਦ ਬਾਗਪੁਰ, ਬਿੱਟੂ ਰੂਪੇਵਾਲੀ, ਮਨਜੀਤ ਸਿੰਘ ਮਲਸੀਆਂ, ਵੇਦ ਪ੍ਰਕਾਸ਼ ਸੋਨੀ, ਬਲਵਿੰਦਰ ਬੁੱਲ੍ਹੋਵਾਲ, ਮਾਸਟਰ ਸੁਖਜੀਤ, ਸੁਰਿੰਦਰ, ਜਸਬੀਰ ਸਿੰਘ ਸੁਜੋਕਾਲੀਆ, ਰਾਮ ਸਿੰਘ, ਕਰਨੈਲ ਸਿੰਘ, ਅਮਰਜੀਤ ਸਿੰਘ, ਦੇਸ਼ ਰਾਜ ਤੇ ਹੋਰ ਹਾਜ਼ਰ ਸਨ। **- ਸੁਖਦੇਵ ਫਗਵਾੜਾ**

**ਇਕਾਈ ਭੀਖੀ : ਤਰਕਸ਼ੀਲ ਮੇਲਾ** : ਮੇਲੇ ਦੇ ਆਗਾਜ਼ 'ਤੇ ਸ਼ਹੀਦ ਭਗਤ ਸਿੰਘ ਦੀ ਫੋਟੋ ਅੱਗੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾ ਆਗੂ ਰਜਿੰਦਰ ਭਦੌੜ ਤੇ ਕਲੱਬ ਪ੍ਰਧਾਨ ਰਾਮ ਕੁਮਾਰ ਲੀਲਾ ਵੱਲੋਂ ਸ਼ਮ੍ਹਾਂ ਰੋਸ਼ਨ ਕੀਤੀ ਗਈ। ਮੁੱਖ ਬੁਲਾਰੇ ਦੇ ਤੌਰ 'ਤੇ ਰਜਿੰਦਰ ਭਦੌੜ ਨੇ ਸੰਬੋਧਨ ਕੀਤਾ। ਵਿਸ਼ੇਸ ਤੌਰ 'ਤੇ ਪਹੁੰਚੇ ਸੁਖਦੇਵ ਮਲੂਕਪੁਰੀ ਨੇ ਜਾਦੂ ਕਰਦਿਆਂ ਗੰਡੇ ਦੇ ਵਿੱਚੋਂ ਅੰਗੂਠੀ ਕੱਢ ਕੇ ਦਰਸ਼ਕਾਂ ਨੂੰ ਹੈਰਾਨ ਕਰ ਦਿੱਤਾ। ਉਹਨਾਂ ਨੇ ਜਾਦੂ ਪਿੱਛੇ ਛਿਪੇ ਵਿਗਿਆਨਕ ਕਾਰਨਾਂ ਤੇ ਚਲਾਕੀ ਬਾਰੇ ਵੀ ਚਾਨਣਾ ਪਾਇਆ। ਸਰੋਤਿਆਂ ਨੇ ਦੇਰ ਰਾਤ ਤੱਕ ਜਾਦੂ ਦੇ ਸ਼ੋਅ ਦਾ ਰੰਗ ਮਾਣਿਆ। ਇਸ ਮੌਕੇ ਬੱਚਿਆਂ ਵੱਲੋਂ ਇਨਕਲਾਬੀ ਗੀਤ, ਕਵਿਤਾਵਾਂ ਪੇਸ਼ ਕੀਤੀਆਂ ਗਈਆਂ। ਸ਼ਹੀਦ-ਏ-ਆਜ਼ਮ ਭਗਤ ਸਿੰਘ ਨੂੰ ਸਮਰਪਿਤ ਵੈਦ ਨਵਜੋਤ ਰੋਹੀ ਅਤੇ ਉਸਦੀ ਛੋਟੀ ਭੈਣ ਨਵਨੀਤ ਕੌਰ ਵੱਲੋਂ ਕੋਰੀਓਗ੍ਰਾਫੀ 'ਫਾਂਸੀ' ਪੇਸ਼ ਕੀਤੀ ਗਈ। ਉੱਭਰ ਰਹੇ ਗਾਇਕ ਤੇ ਗੀਤਕਾਰ ਜਾਦੂ ਕਲੇਰ ਨੇ ਸਮੇਂ ਦੀ ਹਕੂਮਤ ਖਿਲਾਫ਼ ਗੀਤ ਗਾਏ। ਮੰਚ ਸੰਚਾਲਨ ਇਕਾਈ ਮੁਖੀ ਭੁਪਿੰਦਰ ਫੌਜੀ ਨੇ ਕੀਤਾ। ਇਸ ਮੌਕੇ ਨਗਰ ਪੰਚਾਇਤ ਦੇ ਪ੍ਰਧਾਨ ਵਿਨੋਦ ਕੁਮਾਰ ਸਿੰਗਲਾ, ਜ਼ੋਨ ਆਗੂ ਅੰਮ੍ਰਿਤ ਰਿਸ਼ੀ, ਹਰਮੇਸ਼ ਭੋਲਾ ਮੱਤੀ, ਜਸਪਾਲ ਅਤਲਾ, ਦਿਨੇਸ਼ ਸੋਨੀ, ਹਰਮੀਤ ਸਿੰਘ ਨਾਜ਼ਰ, ਭਰਭੂਰ ਮੰਨਣ, ਹਰਭਜਨ ਬਾਬੇ ਕਾ, ਅੰਮ੍ਰਿਤਪਾਲ ਭੋਲਾ, ਬਲਕਾਰ ਸਿੰਘ, ਹਰਜਿੰਦਰ ਅਤਲਾ, ਜਸਵੰਤ ਮੱਤੀ, ਧਰਮਵੀਰ ਸ਼ਰਮਾਂ, ਗੁਰਿੰਦਰ ਔਲਖ, ਪ੍ਰਸੋਤਮ ਮੱਤੀ, ਭੋਲਾ ਸਿੰਘ ਸਮਾਓ, ਤਾਰਾ ਚੰਦ, ਦਰਸ਼ਨ ਟੇਲਰ, ਗੁਰਨਾਮ ਭੀਖੀ, ਸੁਖਵਿੰਦਰ ਬੀਰ, ਬੂਟਾ ਸਿੰਘ ਬੀਰ, ਪਰਮਿੰਦਰ ਖੀਵਾ, ਰਾਜਿੰਦਰ ਕੌਰ, ਪਰਮਜੀਤ ਕੌਰ ਆਦਿ ਹਾਜ਼ਰ ਸਨ। **- ਭੁਪਿੰਦਰ ਫੌਜੀ**

**ਇਕਾਈ ਪਟਿਆਲਾ** :

1. **ਚੇਤਨਾ ਪਰਖ ਪ੍ਰੀਖਿਆ ਦੇ ਜੇਤੂ ਵਿਦਿਆਰਥੀਆਂ ਦਾ ਸਨਮਾਨ** : ਸਰਕਾਰੀ ਹਾਈ ਸਕੂਲ ਗੱਜੂਮਾਜਰਾ ਵਿਖੇ ਇਕਾਈ ਵੱਲੋਂ ਪ੍ਰਭਾਵਸ਼ਾਲੀ ਸਨਮਾਨ ਸਮਾਰੋਹ ਸਮੇਂ ਸੁਸਾਇਟੀ ਆਗੂਆਂ ਗੁਰਿੰਦਰ ਪਾਲ, ਅਵਤਾਰ ਸਿੰਘ, ਕਮਲੇਸ਼ ਕੁਮਾਰੀ ਅਤੇ ਸਨੇਹਦੀਪ ਵੱਲੋਂ ਬੱਚਿਆਂ ਨੂੰ ਇਨਾਮ ਅਤੇ ਸਰਟੀਫਿਕੇਟ ਦੀ ਵੰਡ ਕੀਤੀ ਗਈ। ਇਸ ਸਕੂਲ ਦੀ ਇੱਕ ਵਿਦਿਆਰਥਣ ਜਸਮੀਤ ਕੌਰ ਨੇ ਪਟਿਆਲਾ ਜ਼ਿਲ੍ਹੇ ਵਿੱਚੋਂ ਦੂਜਾ ਸਥਾਨ ਪ੍ਰਾਪਤ ਕੀਤਾ ਹੈ। ਇਸ ਮੌਕੇ ਸੁਸਾਇਟੀ ਆਗੂਆਂ ਨੇ ਸੰਬੋਧਨ ਕੀਤਾ। ਇਕਾਈ ਨੇ ਸਕੂਲ ਦੇ ਪ੍ਰਿੰਸੀਪਲ ਮੰਜੂ ਭੱਟੀ, ਵਾਇਸ ਪ੍ਰਿੰਸੀਪਲ ਆਸ਼ਾ ਨਿਧੀ ਅਤੇ ਸਟਾਫ ਨੂੰ ਕਿਤਾਬਾਂ ਭੇਂਟ ਕੀਤੀਆਂ। ਜ਼ੋਨ ਆਗੂ ਸੁਰਿੰਦਰ ਪਾਲ ਵੱਲੋਂ ਇਸ ਪ੍ਰਭਾਵਸ਼ਾਲੀ ਸਮਾਰੋਹ ਸਮੇਂ ਸਕੂਲ ਦੇ ਸਟਾਫ ਦਾ ਧੰਨਵਾਦ ਕੀਤਾ ਗਿਆ। ਇਸ ਮੌਕੇ ਸਕੂਲ ਦੇ ਸਟਾਫ ਵਿੱਚੋਂ ਅਵਤਾਰ ਸਿੰਘ, ਕੁਲਦੀਪ ਸਿੰਘ, ਹਰਵਿੰਦਰ ਸਿੰਘ, ਧਨਵੰਤ ਕੌਰ, ਮੰਜੂ ਭਟਨਾਗਰ ਆਦਿ ਸਾਰੇ ਅਧਿਆਪਕ ਮੌਜੂਦ ਰਹੇ। 2. ਇਕਾਈ ਵੱਲੋਂ ਸਰਕਾਰੀ ਸ.ਸ. ਮਾਡਲ ਸਕੂਲ, ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਸੁਸਾਇਟੀ ਵੱਲੋਂ ਕਰਵਾਈ ਗਈ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਵਿੱਚ ਸੈਂਟਰ ਅਤੇ ਮੈਰਿਟ ਵਿੱਚ ਆਏ ਵਿਦਿਆਰਥੀਆਂ ਦਾ ਸਨਮਾਨ ਸਮਾਰੋਹ ਕੀਤਾ ਗਿਆ। ਸਮਾਰੋਹ ਵਿੱਚ ਸੁਸਾਇਟੀ ਦੇ ਜ਼ੋਨ ਪਟਿਆਲਾ ਦੇ ਵਿੱਤ ਮੁਖੀ ਅਕਸ਼ੈ ਖਨੌਰੀ ਨੇ ਵਿਦਿਆਰਥੀਆਂ ਨੂੰ ਸੰਬੋਧਨ ਕੀਤਾ। ਜਥੇਬੰਦਕ ਮੁਖੀ ਸੁਰਿੰਦਰ ਪਾਲ, ਮੈਡਮ ਕਮਲੇਸ਼, ਤਰਕਸ਼ੀਲ ਆਗੂ ਬਲਵਾਨ, ਅਕਸ਼ੈ ਖਨੌਰੀ ਅਤੇ ਸਕੂਲ ਪ੍ਰਿੰਸੀਪਲ ਨੇ ਵਿਦਿਆਰਥੀਆਂ ਨੂੰ ਸਨਮਾਨਤ ਕੀਤਾ। **- ਸੁਰਿੰਦਰ ਪਾਲ**

**ਇਕਾਈ ਗੜ੍ਹਸ਼ੰਕਰ : ਵਿਦਿਆਰਥੀਆਂ ਦਾ ਸਨਮਾਨ, ਸੈਮੀਨਾਰ ਅਤੇ ਜਸਵੀਰ ਮੋਰੋਂ ਦੀ ਪੁਸਤਕ 'ਵਕਤ ਵਾਰਤਾ' ਲੋਕ ਅਰਪਣ**: ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਦੇ ਜੇਤੂ ਵਿਦਿਆਰਥੀਆਂ ਦੇ ਇਨਾਮ ਵੰਡ ਸਮਾਗਮ ਦੌਰਾਨ ਇਕਾਈ ਗੜ੍ਹਸ਼ੰਕਰ ਵੱਲੋਂ ਯੂਨੀਵਰਸਲ ਪਬਲਿਕ ਸਕੂਲ, ਇਬਰਾਹੀਮਪੁਰ ਵਿਖੇ "ਨੌਜਵਾਨਾ 'ਚ ਹੁਨਰ ਤੇ ਸਮਾਜਿਕ ਪਹਿਚਾਣ ਅਤੇ ਵਿਗਿਆਨ ਦ੍ਰਿਸ਼ਟੀਕੋਣ" ਵਿਸ਼ੇ 'ਤੇ ਸੈਮੀਨਾਰ ਕਰਵਾਇਆ ਗਿਆ। ਇਸ ਸਮਾਗਮ ਦੀ ਪ੍ਰਧਾਨਗੀ ਸੱਤਪਾਲ ਸਲੋਹ, ਪ੍ਰਿੰਸੀਪਲ ਕਮਲਜੀਤ ਕੌਰ, ਜਸਵੀਰ ਸਿੰਘ ਮੋਰੋਂ ਅਤੇ ਮਾ. ਬਲਵੀਰ ਸਿੰਘ ਨੇ ਕੀਤੀ। ਸੂਬੇ 'ਚੋਂ ਤੀਸਰਾ ਅਤੇ ਨੌਵਾਂ ਸਥਾਨ ਪ੍ਰਾਪਤ ਕਰਨ 'ਤੇ ਸ਼ਲੋਨੀ ਅਤੇ ਵਿਸ਼ਾਲੀ ਦਾ ਵਿਸ਼ੇਸ ਸਨਮਾਨ ਕੀਤਾ ਗਿਆ। ਸੱਤਪਾਲ ਸਲੋਹ ਨੇ ਜੀ ਆਇਆਂ ਕਹਿੰਦਿਆਂ ਸਮਾਗਮ ਦੀ ਸ਼ੁਰੂਆਤ ਕੀਤੀ ਅਤੇ ਮੁਕੰਦ ਲਾਲ ਨੇ ਜਾਦੂ ਦਾ ਸ਼ੋਅ ਪੇਸ਼ ਕੀਤਾ। ਸਮਾਗਮ ਦੇ ਮੁੱਖ ਬੁਲਾਰੇ ਡਾ. ਸ਼ਿਆਮ ਸੁੰਦਰ ਦੀਪਤੀ, ਪ੍ਰੋ. ਮੈਡੀਕਲ ਕਾਲਜ ਅੰਮ੍ਰਿਤਸਰ ਅਤੇ ਬਲਬੀਰ

ਲੌਂਗੋਵਾਲ ਨੇ ਸੰਬੋਧਨ ਕੀਤਾ। ਇਸ ਮੌਕੇ ਸ਼ਲੋਨੀ, ਵਿਸ਼ਾਲੀ, ਮੁਸਕਾਨ, ਸੁਖਮਨਪ੍ਰੀਤ ਅਤੇ ਸਿਮਰਨਜੋਤ ਕੌਰ ਨੇ ਇਨਕਲਾਬੀ ਗੀਤ, ਕਵਿਤਾਵਾਂ ਪੇਸ਼ ਕੀਤੀਆਂ। ਮਾ. ਨਰੇਸ਼ ਨੇ ਜਸਵੀਰ ਮੋਰੋਂ ਦੀ ਕਿਤਾਬ 'ਤੇ ਵਿਚਾਰ ਪੇਸ਼ ਕੀਤੇ। ਚੇਤਨਾ ਪਰਖ ਪ੍ਰੀਖਿਆ ਦੇ ਜੇਤੂ ਵਿਦਿਆਰਥੀਆਂ ਨੂੰ ਤਰਕਸ਼ੀਲ ਆਗੂ ਜੋਗਿੰਦਰ ਕੁੱਲੇਵਾਲ, ਗੁਰਨਾਮ ਸਿੰਘ, ਡਾ. ਰਾਮ ਲਾਲ ਦੀ ਅਗਵਾਈ 'ਚ ਪ੍ਰਧਾਨਗੀ ਮੰਡਲ ਵੱਲੋਂ ਸਨਮਾਨਤ ਕੀਤਾ ਗਿਆ। ਬਲਜਿੰਦਰ ਸਹਿਬਾਜਪੁਰੀ ਦੀ ਅਗਵਾਈ 'ਚ ਤਰਕਸ਼ੀਲ ਪ੍ਰਦਰਸ਼ਨੀ ਲਗਾਈ ਗਈ। ਇਸ ਮੌਕੇ ਹੋਰਨਾਂ ਤੋਂ ਇਲਾਵਾ ਪਰਮਜੀਤ ਅਣਖੀ, ਸੁੱਚਾ ਸਿੰਘ, ਰਘਵੀਰ ਸਿੰਘ, ਕੈਪਟਨ ਲਖਵੀਰ ਸਿੰਘ, ਸੂਬੇਦਾਰ ਬੂਟਾ ਸਿੰਘ, ਬਲਜੀਤ ਸਿੰਘ ਪ੍ਰਿੰਸੀਪਲ, ਗੁਰਬਖਸ਼ ਸਿੰਘ ਸਤਨੌਰ, ਮਾ. ਬਲਵੀਰ ਸਿੰਘ, ਕਮਰਜੀਤ ਕੌਰ, ਅੰਜੂ, ਅਮਰਜੀਤ ਸਿੰਘ, ਸਰਬਜੀਤ ਸਰਪੰਚ ਤੇ ਹੋਰ ਆਗੂ ਹਾਜ਼ਰ ਸਨ। ਮੰਚ ਸੰਚਾਲਨ ਜੋਗਿੰਦਰ ਕੁੱਲੇਵਾਲ ਨੇ ਕੀਤਾ। **- ਜੁਗਿੰਦਰ ਕੁੱਲੇਵਾਲ**

**ਇਕਾਈ ਅੰਮ੍ਰਿਤਸਰ : 'ਜੋਤਿਸ਼-ਰਾਸ਼ੀਫਲ ਦੇ ਭਰਮਜਾਲ 'ਚੋਂ ਕਿਵੇਂ ਨਿਕਲੀਏ' ਵਿਸ਼ੇ 'ਤੇ ਸੈਮੀਨਾਰ** : ਇਹ ਸੈਮੀਨਾਰ ਪੰਜਾਬ ਨਾਟਸ਼ਾਲਾ ਖਾਲਸਾ ਕਾਲਜ ਵਿਖੇ ਕਰਵਾਇਆ ਗਿਆ। ਇਹ ਸੈਮੀਨਾਰ ਜਲ੍ਹਿਆਂ ਵਾਲਾ ਬਾਗ ਦੇ ਸ਼ਹੀਦਾਂ ਦੀ ਸ਼ਤਾਬਦੀ ਨੂੰ ਸਮਰਪਿਤ ਕੀਤਾ ਗਿਆ। ਸੈਮੀਨਾਰ ਦੇ ਮੁੱਖ ਬੁਲਾਰੇ ਤਰਕਸ਼ੀਲ ਚਿੰਤਕ ਸੁਰਜੀਤ ਦੌਧਰ ਨੇ ਇਸ ਮੌਕੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਕਿਹਾ ਕਿ ਜੋਤਿਸ਼ ਦਾ ਕੋਈ ਵਿਗਿਆਨਕ ਆਧਾਰ ਨਹੀਂ ਹੈ। ਇਸ ਮੌਕੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਵਿਦਵਾਨ ਚਿੰਤਕ ਡਾ. ਹਰਭਜਨ ਸਿੰਘ ਭਾਟੀਆ ਨੇ ਕਿਹਾ ਕਿ ਡਾ. ਕਾਵੂਰ ਵੱਲੋਂ ਭਾਰਤ ਵਿੱਚ ਸਥਾਪਤ ਕੀਤੀ ਤਰਕਸ਼ੀਲ ਲਹਿਰ ਨੇ ਪਿਛਲੇ ਕੁੱਝ ਦਹਾਕਿਆਂ ਵਿੱਚ ਆਮ ਲੋਕਾਂ ਦੀ ਮਾਨਸਿਕਤਾ ਨੂੰ ਚੇਤਨ ਕਰਨ ਵਿੱਚ ਜ਼ਿਕਰਯੋਗ ਭੂਮਿਕਾ ਨਿਭਾਈ ਹੈ। ਇਸ ਮੌਕੇ ਉੱਤੇ ਚਿੰਤਕ ਡਾ. ਸ਼ਿਆਮ ਸੁੰਦਰ ਦੀਪਤੀ ਨੇ ਵੀ ਸੰਬੋਧਨ ਕੀਤਾ। ਜ਼ੋਨ ਆਗੂ ਰਜਵੰਤ ਬਾਗੜੀਆਂ, ਇਕਾਈ ਮੁਖੀ ਸੁਮੀਤ ਸਿੰਘ ਨੇ ਵੀ ਸੰਬੋਧਨ ਕੀਤਾ। ਜੀ ਆਇਆਂ ਨੂੰ ਇਕਾਈ ਆਗੂ ਐਡਵੋਕੇਟ ਅਮਰਜੀਤ ਬਾਈ ਵੱਲੋਂ ਕਿਹਾ ਗਿਆ। ਜ਼ੋਨ ਅਤੇ ਇਕਾਈ ਦੁਆਰਾ ਮਨਜੀਤ ਬਾਸਰਕੇ ਵੱਲੋਂ ਸੈਮੀਨਾਰ ਦੇ ਅੰਤ ਵਿੱਚ ਸਭ ਦਾ ਧੰਨਵਾਦ ਕੀਤਾ ਗਿਆ। ਮੰਚ ਸੰਚਾਲਣ ਦੀ ਜ਼ਿੰਮੇਵਾਰੀ ਸੁਮੀਤ ਸਿੰਘ ਨੇ ਨਿਭਾਈ। ਇਸ ਮੌਕੇ ਤਰਨ ਤਾਰਨ ਇਕਾਈ ਦੇ ਬਲਬੀਰ ਲਹਿਰੀ ਵੱਲੋਂ ਇਨਕਲਾਬੀ ਗੀਤ ਪੇਸ਼ ਕੀਤਾ ਗਿਆ। ਇਸ ਮੌਕੇ ਜ਼ੋਨ ਆਗੂ ਮੁਖਤਿਆਰ ਗੋਪਾਲਪੁਰਾ, ਇਕਾਈ ਵਿੱਤ ਮੁਖੀ ਜਸਪਾਲ ਬਾਸਰਕਾ ਅਤੇ ਸਰਗਰਮ ਤਰਕਸ਼ੀਲ ਅਸ਼ਵਨੀ ਕੁਮਾਰ ਅਤੇ ਕੰਵਲਜੀਤ ਨੇ ਸੈਮੀਨਾਰ ਦੇ ਪ੍ਰਬੰਧਾਂ ਦੀ ਦੇਖ-ਰੇਖ ਦੀ ਜ਼ਿੰਮੇਵਾਰੀ ਬਾਖ਼ੂਬੀ ਨਿਭਾਈ। ਸੈਮੀਨਾਰ ਵਿੱਚ ਜ਼ੋਨ ਦੀਆਂ ਹੋਰ ਇਕਾਈਆਂ ਨੇ ਵੀ ਸ਼ਮੂਲੀਅਤ ਕੀਤੀ। ਇਸ ਮੌਕੇ ਹੋਰਨਾਂ ਤੋਂ ਇਲਾਵਾ ਤਰਕਸ਼ੀਲ ਆਗੂ ਸੁਖਮੀਤ ਸਿੰਘ, ਧਰਵਿੰਦਰ ਕੋਹਾਲੀ, ਬਲਵਿੰਦਰ ਦੁਧਾਲਾ, ਹਰਜਿੰਦਰ ਜਲਾਲਪੁਰ, ਕਾ. ਬਲਕਾਰ ਦੁਧਾਲਾ, ਮੈਡਮ ਊਸ਼ਾ ਦੀਪਤੀ, ਲੈਕਚਰਾਰ ਜਸਵੰਤ ਰਾਏ, ਕੁਲਜੀਤ ਵੇਰਕਾ, ਮੇਜਰ ਸਿੰਘ, ਡਾ. ਪ੍ਰਸ਼ੋਤਮ ਲਾਲ, ਮਹਿੰਦਰ ਪਾਲ ਸਿੰਘ, ਗੁਰਬਚਨ ਸਿੰਘ, ਕੁਲਦੀਪ ਸਿੰਘ ਮਾਹਣਾ, ਕਾ. ਰਤਨ ਰੰਧਾਵਾ, ਪ੍ਰੇਮ ਚੰਦ, ਸੇਵਾ ਸਿੰਘ ਜਾਦੂਗਰ, ਸੁਖਦੇਵ ਸਿੰਘ ਰਾਮਗੜ੍ਹ, ਅਮਰਜੀਤ ਵੇਰਕਾ, ਸੁਖਵੰਤ ਚੇਤਨਪੁਰੀ, ਬਨਾਰਸੀ ਦਾਸ ਭਗਤ, ਯਸ਼ਪਾਲ ਝਬਾਲ, ਹਰਭਜਨ ਖੇਮਕਰਨੀ, ਮਨਮੋਹਨ ਬਾਸਰਕੇ, ਮੇਲਾ ਰਾਮ, ਤਰਕਸ਼ੀਲ ਪ੍ਰੀਤ ਖਿਲਚੀਆਂ, ਮਾਸਟਰ ਸੁਰਜੀਤ ਸਿੰਘ, ਮਾਸਟਰ ਸੰਗਾਰਾ ਸਿੰਘ, ਮਾਸਟਰ ਕੁਲਵੰਤ ਸਿੰਘ ਅਤੇ ਅਮਨ ਗਾਗੋਮਾਹਲ ਸ਼ਾਮਿਲ ਹੋਏ। **- ਸੁਮੀਤ ਸਿੰਘ**

**ਇਕਾਈ ਬਠਿੰਡਾ : ਸਰਗਰਮੀਆਂ** :

1. ਚੇਤਨਾ ਪਰਖ ਪ੍ਰੀਖਿਆ ਦੇ ਇਨਾਮ ਵੰਡ ਸਮਾਰੋਹ ਸਮੇਂ ਕਿਤਾਬਾਂ ਦੀ ਪ੍ਰਦਰਸ਼ਨੀ। 2. ਮਦਰ ਇੰਡੀਆ ਪਬਲਿਕ ਹਾਈ ਸਕੂਲ, ਬਠਿੰਡਾ ਵਿਖੇ ਤਰਕਸ਼ੀਲ ਪ੍ਰੋਗਰਾਮ ਸਮੇਂ ਕਿਤਾਬਾਂ ਦੀ ਪ੍ਰਦਰਸ਼ਨੀ। ਕੁਲਵੰਤ ਸਿੰਘ ਨੇ ਜਾਦੂ ਟ੍ਰਿਕ, ਸੁਰਿੰਦਰ ਕੁਮਾਰ ਨੇ ਵਿਸ਼ੇਸ ਮਾਡਲ ਰਾਹੀਂ ਦਿਨ-ਰਾਤ, ਰੁੱਤਾਂ ਆਦਿ ਦੀ ਜਾਣਕਾਰੀ ਦਿੱਤੀ। 3. ਸਰਕਾਰੀ (ਲੜਕੀਆਂ) ਸੈਕੰਡਰੀ ਸਕੂਲ, ਗੋਨਿਆਣਾ ਮੰਡੀ ਵਿਖੇ ਸਕੂਲ ਦੇ ਸੱਦੇ 'ਤੇ ਨਸ਼ੇ, ਕਾਰਨ, ਇਲਾਜ ਸਬੰਧੀ ਰਾਮ ਸਿੰਘ ਨਿਰਮਾਣ ਦਾ ਲੈਕਚਰ। ਚੇਤਨਾ ਪਰਖ ਪ੍ਰੀਖਿਆ ਦੇ ਸਰਟੀਫਿਕੇਟਾਂ ਦੀ ਵੰਡ। ਕਿਤਾਬਾਂ ਦੀ ਪ੍ਰਦਰਸ਼ਨੀ। ਗਿਆਰਾਂ ਨਵੇਂ ਚੰਦੇ ਤਰਕਸ਼ੀਲ ਦੇ ਲਾਏ। ਗੁਰਵਿੰਦਰ ਸਿੰਘ ਜੀ ਦਾ ਵਿਸ਼ੇਸ ਸਹਿਯੋਗ ਰਿਹਾ। 4. ਦੂਸਰੇ ਟੋਨੀ ਬਾਤਿਸ਼ ਯਾਦਗਾਰੀ ਸਮਾਰੋਹ ਮੌਕੇ ਤਿੰਨ ਦਿਨ ਰਜਿੰਦਰਾ ਕਾਲਜ, ਬਠਿੰਡਾ ਵਿਖੇ ਕਿਤਾਬਾਂ ਦੀ ਪ੍ਰਦਰਸ਼ਨੀ। ਚੌਵੀ ਨਵੇਂ ਚੰਦੇ ਤਰਕਸ਼ੀਲ ਮੈਗਜ਼ੀਨ ਦੇ ਲਗਾਏ ਅਤੇ ਬਹੁਤ ਵਧੀਆ ਸਾਹਿਤ ਦੀ ਵਿਕਰੀ ਹੋਈ। **- ਗਿਆਨ ਸਿੰਘ**

**ਇਕਾਈ ਸੰਗਰੂਰ : ਇਕਾਈ ਪੱਧਰੀ ਸਨਮਾਨ ਸਮਾਰੋਹ** : ਸਥਾਨਕ ਪਾਰੁਲ ਪੈਲੇਸ ਵਿੱਚ ਸਨਮਾਨ ਸਮਾਰੋਹ ਕੀਤਾ ਗਿਆ। ਸਮਾਗਮ ਦੀ ਸ਼ੁਰੂਆਤ ਮੁੱਖ ਮਹਿਮਾਨ ਜ਼ਿਲ੍ਹਾ ਸਿੱਖਿਆ ਅਫਸਰ (ਸੈਕੰਡਰੀ) ਸੰਗਰੂਰ ਸੁਭਾਸ਼ ਚੰਦਰ, ਮੁੱਖ ਬੁਲਾਰੇ ਸੂਬਾ ਆਗੂ ਰਜਿੰਦਰ ਭਦੌੜ ਤੇ ਸਥਾਨਕ ਸਮੁੱਚੀ ਤਰਕਸ਼ੀਲ ਟੀਮ ਵੱਲੋਂ ਸ਼ਮ੍ਹਾਂ ਰੌਸ਼ਨ ਕਰਨ ਨਾਲ ਹੋਈ। ਇਕਾਈ ਪ੍ਰਧਾਨ ਮਾਸਟਰ ਪਰਮ ਵੇਦ ਨੇ ਹਾਜ਼ਰੀਨ ਦਾ ਸਵਾਗਤ ਕੀਤਾ। ਸੂਬਾ ਆਗੂ ਰਜਿੰਦਰ ਭਦੌੜ ਨੇ ਸੰਬੋਧਨ

ਕੀਤਾ। ਸਮਾਗਮ ਵਿੱਚ ਤਰਕਸ਼ੀਲ ਜਾਦੂਗਰ ਸੁਖਦੇਵ ਮਲੂਕਪੁਰੀ ਨੇ ਜਾਦੂ ਸ਼ੋਅ ਪੇਸ਼ ਕੀਤਾ। ਤਰਕਸ਼ੀਲ ਗਾਇਕ ਜਗਸੀਰ ਜੀਦਾ ਨੇ ਗੀਤਾਂ ਰਾਹੀਂ ਪ੍ਰਸ਼ੰਸਾ ਯੋਗ ਰੰਗ ਬੰਨ੍ਹਿਆ। ਇਸ ਸਮਾਗਮ ਵਿੱਚ ਮਿਡਲ ਤੇ ਸੈਕੰਡਰੀ ਪੱਧਰ ਦੇ 59 ਜੇਤੂ ਵਿਦਿਆਰਥੀਆਂ, 30 ਪ੍ਰੀਖਿਆ ਨਿਗਰਾਨਾਂ, ਪੇਪਰ ਮੁਲੰਕਣਕਾਰਾਂ, ਸਹਿਯੋਗੀ ਸਕੂਲ ਮੁਖੀਆਂ ਤੇ ਅਧਿਆਪਕਾਂ ਦਾ ਸਨਮਾਨ ਵੀ ਕੀਤਾ ਗਿਆ। ਇਸ ਸਮਾਗਮ ਵਿੱਚ ਡਿਪਟੀ ਜ਼ਿਲ੍ਹਾ ਸਿੱਖਿਆ ਅਫਸਰ ਸੈਕੰਡਰੀ ਓਮ ਪ੍ਰਕਾਸ਼ ਸੇਤੀਆ, ਪ੍ਰਿੰਸੀਪਲ ਅਨਿਲ ਕੁਮਾਰ ਬਡਰੁੱਖਾਂ, ਪ੍ਰਿੰਸੀਪਲ ਪ੍ਰਵੀਨ ਮਨਚੰਦਾ ਥਲੇਸ, ਪ੍ਰਿੰਸੀਪਲ ਜਰਨੈਲ ਸਿੰਘ ਘਰਾਚੋਂ, ਪ੍ਰਿੰਸੀਪਲ ਹਰਦੇਵ ਕੁਮਾਰ, ਸਾਬਕਾ ਡਿਪਟੀ ਡੀ.ਈ.ਓ. ਤਰਸੇਮ ਬਾਵਾ, ਆਦਰਸ਼ ਮਾਡਲ ਸਕੂਲ ਦੇ ਪ੍ਰਿੰਸੀਪਲ ਜੋਗਾ ਸਿੰਘ ਨੇ ਵਿਦਿਆਰਥੀਆਂ ਦੀ ਹੌਸਲਾ ਅਫਜ਼ਾਈ ਲਈ ਵਿਸ਼ੇਸ ਤੌਰ ’ਤੇ ਸ਼ਿਰਕਤ ਕੀਤੀ। ਤਰਕਸ਼ੀਲ ਆਗੂ ਲੈਕਚਰਾਰ ਕ੍ਰਿਸ਼ਨ ਸਿੰਘ ਨੇ ਧੰਨਵਾਦ ਕੀਤਾ।

**ਸ.ਹ.ਸ. ਘਨੌੜ ਜੱਟਾਂ** : ਇਕਾਈ ਨੇ ਇਸ ਸਕੂਲ ਵਿਖੇ ਵਿਦਿਆਰਥੀਆਂ ਨੂੰ ਸਨਮਾਨ ਚਿੰਨ੍ਹ ਤੇ ਪ੍ਰਸ਼ੰਸਾ ਪੱਤਰ ਦਿੱਤੇ। ਸਕੂਲ ਇੰਚਾਰਜ ਅਰਚਨਾ ਨੇ ਤਰਕਸ਼ੀਲ ਟੀਮ ਦਾ ਸਵਾਗਤ ਕੀਤਾ। ਮਾਸਟਰ ਪਰਮ ਵੇਦ ਨੇ ਸੰਬੋਧਨ ਕੀਤਾ। ਇਸ ਮੌਕੇ ਇਕਾਈ ਮੈਂਬਰਾਂ ਸੁਰਿੰਦਰ ਸ਼ਰਮਾਂ ਤੇ ਨਿਰਮਲ ਸਿੰਘ ਦੁੱਗਾਂ ਨੇ ਵੀ ਆਪਣੇ ਵਿਚਾਰ ਸਾਂਝੇ ਕੀਤੇ।

**ਸ.ਸ.ਸ.ਸ. ਉੱਭਾਵਾਲ** : ਸਕੂਲ ਪ੍ਰਿੰਸੀਪਲ ਸ੍ਰੀਮਤੀ ਬਲਜੀਤ ਕੌਰ ਨੇ ਟੀਮ ਦਾ ਸਵਾਗਤ ਅਤੇ ਅਧਿਆਪਕਾ ਕਮਲਾ ਰਾਣੀ ਨੇ ਧੰਨਵਾਦ ਕੀਤਾ। ਇਸ ਮੌਕੇ ਇਕਾਈ ਮੁਖੀ ਮਾਸਟਰ ਪਰਮ ਵੇਦ ਨੇ ਸੰਬੋਧਨ ਕੀਤਾ। ਇਸ ਮੌਕੇ ਮਾਸਟਰ ਚਰਨ ਕਮਲ, ਜਗਮੇਲ ਸਿੱਧੂ ਨੇ ਵੀ ਵਿਚਾਰ ਸਾਂਝੇ ਕੀਤੇ। ਕਈ ਵਿਦਿਆਰਥੀਆਂ ਸਮੇਤ ਅਧਿਆਪਕਾਵਾਂ ਸੀਮਾ ਗੁਪਤਾ, ਕਮਲਾ ਰਾਣੀ, ਪੁਨੀਤ ਕੌਰ, ਗੁਰਚਰਨ ਕੌਰ, ਪ੍ਰੋਮਿਲਾ ਰਾਣੀ ਨੇ ਸਵਾਲ-ਜਵਾਬ ਸੈਸ਼ਨ ’ਚ ਭਾਗ ਲਿਆ।

**ਸ.ਸ.ਸ. (ਲੜਕੇ) ਭਵਾਨੀਗੜ੍ਹ** : ਮਾਸਟਰ ਪਰਮ ਵੇਦ, ਸੁਰਿੰਦਰ ਸ਼ਰਮਾਂ ਤੇ ਨਾਜ਼ਰ ਸਿੰਘ ’ਤੇ ਅਧਾਰਿਤ ਤਰਕਸ਼ੀਲ ਟੀਮ ਵੱਲੋਂ ਇਸ ਸਕੂਲ ਵਿਖੇ ਇੱਕ ਸਿੱਖਿਆਦਾਇਕ ਤਰਕਸ਼ੀਲ ਸਮਾਗਮ ਪੇਸ਼ ਕੀਤਾ ਗਿਆ। ਪ੍ਰਿੰਸੀਪਲ ਤਰਵਿੰਦਰ ਕੌਰ ਵੱਲੋਂ ਤਰਕਸ਼ੀਲ ਟੀਮ ਦਾ ਧੰਨਵਾਦ ਕੀਤਾ ਗਿਆ। ਮਾਸਟਰ ਅਜਾਇਬ ਸਿੰਘ ਨੇ ਸਟੇਜ ਸੰਚਾਲਨ ਕੀਤਾ। ਸਵਾਲ-ਜਵਾਬ ਸੈਸ਼ਨ ਵਿੱਚ ਅਧਿਆਪਕ ਹਰੀਸ਼ ਕੁਮਾਰ, ਭਿੰਦਰ ਸਿੰਘ, ਮੋਨੀਕਾ, ਦੀਪਿਕਾ, ਰਜਨੀ, ਨੈਨਸੀ, ਮਨਜੋਤ ਕੌਰ, ਮਨਜੀਤ ਕੌਰ, ਰਣਜੀਤ ਕੌਰ ਨੇ ਭਾਗ ਲਿਆ।

**ਸ.ਸ.ਸ.ਸ. ਛਾਜਲੀ** : ਪ੍ਰਿੰਸੀਪਲ ਡਾ. ਇਕਬਾਲ ਸਿੰਘ ਵੱਲੋਂ ਤਰਕਸ਼ੀਲ ਟੀਮ ਨੂੰ ਸਕੂਲ ਵਿੱਚ ਆਉਣ ਦਾ ਵਿਸ਼ੇਸ ਸੱਦਾ ਦਿੱਤਾ ਗਿਆ। ਇਕਾਈ ਦੇ ਜਥੇਬੰਦਕ ਮੁਖੀ ਪਰਮ ਵੇਦ ਦਾ ਵਿਸ਼ੇਸ ਲੈਕਚਰ ਆਯੋਜਿਤ ਕੀਤਾ ਗਿਆ। ਮਾਸਟਰ ਪਰਮਜੀਤ ਸਿੰਘ ਨੇ ਟੀਮ ਦਾ ਧੰਨਵਾਦ ਕੀਤਾ। ਇਸ ਮੌਕੇ ਲੈਕ. ਇੰਦਰਾ, ਸੀਮਾ ਰਾਣੀ, ਹਰਦੀਪ ਕੌਰ, ਜਸਵਿੰਦਰ ਕੌਰ, ਵਿਕਰਮਜੀਤ ਸਿੰਘ, ਮਨਜੀਤ ਸੈਣੀ ਆਦਿ ਅਧਿਆਪਕ ਹਾਜ਼ਰ ਸਨ ਅਤੇ ਉਹਨਾਂ ਨੇ ਵਿਚਾਰ-ਚਰਚਾ ਵਿੱਚ ਵੀ ਭਾਗ ਲਿਆ।

**ਅਖੌਤੀ ਗੁਰੂ ਅਮਨ ਜੀ ਨੂੰ ਕੀਤਾ ਚੈਲੇਂਜ** : ਆਪਣੇ ਆਪ ਨੂੰ 41 ਸ਼ਕਤੀਆਂ ਦਾ ਮਾਹਿਰ ਅਖਵਾਉਣ ਵਾਲੇ, ਮੁਠਕਰਨੀ-ਵਸ਼ੀਕਰਨ ਮਾਹਿਰ ਅਖਵਾਉਣ ਵਾਲੇ, ਇਸ ਅਖੌਤੀ ਗੁਰੂ ਨੂੰ ਇਕਾਈ ਵੱਲੋਂ ਚੁਣੌਤੀ ਦਿੱਤੀ ਗਈ ਹੈ। **- ਪਰਮ ਵੇਦ**

*ਪੰਨਾ 49 ਦਾ ਬਾਕੀ...*

ਵਿਖਾਉਣ ਲਈ ਚੁਣੌਤੀ ਦਿੱਤੀ ਜਾ ਰਹੀ ਸੀ ਜਦ ਲੜਕੀ ਦੇ ਬਾਪ ਤੋਂ ਤਰਕਸ਼ੀਲਾਂ ਦੀ ਚੁਣੌਤੀ ਸਵੀਕਾਰ ਕਰਨ ਬਾਰੇ ਪੁੱਛਿਆ ਗਿਆ ਤਾਂ ਉਸਦਾ ਕਹਿਣਾ ਸੀ ਕਿ ਲੜਕੀ ਨੂੰ ਪਤਾ ਹੈ।ਪੱਤਰਕਾਰਾਂ ਦੀ ਟੀਮ ਵੱਲੋਂ ਲੜਕੀ ਨੂੰ ਚਮਤਕਾਰ ਵਿਖਾਉਣ ਬਾਰੇ ਕਹਿਣ ਤੇ ਉਸਨੇ ਸਿਰ ਫੇਰ ਦਿੱਤਾ।ਸ਼ਕਤੀ ਨਾ ਵਿਖਾ ਸਕਣ ਕਰਕੇ ਪਾਖੰਡ ਦੀ ਮੁੜ ਹਾਰ ਹੋਈ।ਪਿੰਡ ਦੇ ਸਰਪੰਚ ਇੰਦਰ ਸਿੰਘ ਸ਼ਹਿਰੀ ਨੇ ਤਰਕਸ਼ੀਲਾਂ ਨੂੰ ਠਰੰਮੇ ਨਾਲ ਮਸਲਾ ਨਿਬੇੜਨ ਲਈ ਆਖਿਆ।ਉਹਨਾਂ ਇਹ ਵੀ ਮੰਨਿਆ ਕਿ ਲੜਕੀ ਵਿੱਚ ਕੋਈ ਗ਼ੈਬੀ ਸ਼ਕਤੀ ਨਹੀਂ ਹੈ, ਸਗੋਂ ਇਸਨੂੰ ਤਾਂ ਕੋਈ ਮਾਨਸਿਕ ਰੋਗ ਹੈ।ਬਾਬਾ ਮੋਨੀ ਬਣੀ ਲੜਕੀ ਵੱਲੋਂ ਚਮਤਕਾਰ ਨਾ ਵਿਖਾ ਸਕਣ ਤੇ ਸ਼ਰਧਾਲੂਆਂ ਨੂੰ ਨਿਰਾਸ਼ਾ ਹੋਣੀ ਸੁਭਾਵਿਕ ਸੀ।ਪਰ ਤਰਕਸ਼ੀਲਾਂ ਵੱਲੋਂ ਚਮਤਕਾਰ ਠੁੱਸ ਹੋਣ ਤੇ ਆਪਣੀ ਸਟੇਜ ਤੋਂ ਲੋਕਾਂ ਨੂੰ ਸੰਬੋਧਨ ਹੁੰਦਿਆਂ ਜਾਦੂ ਦੇ ਖੇਲ ਵਿਖਾਏ।ਤਰਕਸ਼ੀਲ ਆਗੂਆਂ ਸੁਰਿੰਦਰ ਰਾਮਪੁਰਾ, ਬਲਦੇਵ ਸਿੰਘ ਬਠਿੰਡਾ, ਰਾਮ ਸਿੰਘ ਨਿਰਮਾਣ, ਕੇਵਲ ਜੀਦਾ ਤੇ ਐਡਵੋਕੇਟ ਅਵਤਾਰ ਸਿੰਘ ਨੇ ਅਜਿਹੇ ਭਰਮ ਭੁਲੇਖਿਆਂ ਦੀ ਅਸਲੀਅਤ ਬਿਆਨ ਕੀਤੀ ਤੇ ਵਿਗਿਆਨਕ ਸੋਚ ਦਾ ਪੱਲਾ ਫੜ੍ਹਨ ਲਈ ਪ੍ਰੇਰਿਆ।ਮੌਕੇ ਤੇ ਬਠਿੰਡਾ, ਮਾਨਸਾ, ਰਾਮਪੁਰਾ ਤੇ ਤਲਵੰਡੀ ਸਾਬੋ ਇਕਾਈਆਂ ਦੇ ਯਾਦਵਿੰਦਰ ਸਿੰਘ ਤਲਵੰਡੀ, ਭੀਮ ਸੈਨ ਤਰਕ, ਇੰਦਰਜੀਤ ਝੱਬਰ, ਜਗਦੇਵ ਸਿੰਘ ਰਾਮਪੁਰਾ, ਨਾਜ਼ਮ ਸਿੰਘ,ਹਰਬੰਸ ਕੁੱਬੇ ਤੇ ਜਗਸੀਰ ਮਾਨਸਾ ਸਮੇਤ ਅਨੇਕਾਂ ਆਗੂ ਮੌਜੂਦ ਸਨ।ਬਾਬਾ ਮੋਨੀ ਦੀ ਸਮਾਧ ਤੋਂ ਲੜਕੀ ਦੀ ਹੋਈ ਹਾਰ ਵੇਖ ਕੇ ਲੋਕਾਂ ਦਾ ਇਕੱਠ ਤਰਕਸ਼ੀਲਾਂ ਦੇ ਮੰਚ ਤੋਂ ਹੁੰਦਾ ਹੋਇਆ ਵਾਪਸ ਪਰਤਣ ਲੱਗਾ।ਧਿੰਗੜ ਦੀ ਸਮਾਧ ਤੇ ਚਮਤਕਾਰ ਦੇ ਠੁੱਸ ਹੋਣ ਤੇ ਤਰਕਸ਼ੀਲ ਲਹਿਰ ਨੂੰ ਮਿਲੀ ਤੀਸਰੀ ਚੁਣੌਤੀ ਵਿੱਚ ਵੀ ਜਿੱਤ ਹਾਸਲ ਹੋਈ।

# ਤਰਕਸ਼ੀਲ ਸਾਹਿਤ ਵੈਨ ਦਾ ਸਫ਼ਰ

**ਇਕਾਈ ਮੰਡੀ ਗੋਬਿੰਦਗੜ੍ਹ : 15 ਨਵੰਬਰ** : ਤਰਕਸ਼ੀਲ ਸਾਹਿਤ ਵੈਨ ਨੇ ਮੇਨ ਬਾਜ਼ਾਰ, ਸਿਵਲ ਹਸਪਤਾਲ ਅਤੇ ਗ੍ਰੀਨ ਪਾਰਕ ਮੰਡੀ ਗੋਬਿੰਦਗੜ੍ਹ ਆਦਿ ਵਿਖੇ ਪੁਸਤਕ ਪ੍ਰਦਰਸ਼ਨੀ ਲਾਈ। **16 ਨਵੰਬਰ** : ਸ.ਸ.ਸ.ਸ. (ਲੜਕੀਆਂ) ਮੰਡੀ ਗੋਬਿੰਦਗੜ੍ਹ ਵਿਖੇ ਸਵੇਰ ਦੀ ਸਭਾ ਵਿੱਚ ਸ਼ਹੀਦ ਕਰਤਾਰ ਸਿੰਘ ਸਰਾਭਾ ਨੂੰ ਸਮਰਪਿਤ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਤਰਕਸ਼ੀਲ ਦ੍ਰਿਸ਼ਟੀਕੋਣ ਬਾਰੇ ਗੱਲਬਾਤ ਕੀਤੀ ਗਈ ਅਤੇ ਜਾਦੂ ਦੇ ਟ੍ਰਿਕ ਵਿਖਾਏ ਗਏ। ਪ੍ਰਿੰਸੀਪਲ ਅਤੇ ਸਮੂਹ ਸਟਾਫ ਦਾ ਸਹਿਯੋਗ ਰਿਹਾ।

**ਇਕਾਈ ਰੋਪੜ** : ਨੂਰਪੁਰ ਬੇਦੀ ਏਰੀਏ ਵਿੱਚ 25 ਨਵੰਬਰ ਤੋਂ 28 ਨਵੰਬਰ ਤੱਕ ਹੇਠ ਲਿਖੇ ਅਨੁਸਾਰ ਵੱਖ-ਵੱਖ ਸਕੂਲਾਂ, ਕਸਬਿਆਂ, ਬੱਸ ਅੱਡਿਆਂ, ਪਿੰਡਾਂ ਆਦਿ ਵਿੱਚ ਤਰਕਸ਼ੀਲਤਾ ਦਾ ਸੁਨੇਹਾ ਦਿੱਤਾ :

**25 ਨਵੰਬਰ** : 1. ਸ.ਸ.ਸ.ਸ. ਅਬਿਆਣਾ ਕਲਾਂ, 2. ਸ.ਸ.ਸ.ਸ. ਧਮਾਣਾ, 3. ਬਜਰੂੜ ਅੱਡਾ **26 ਨਵੰਬਰ** : 1. ਸ.ਸ.ਸ.ਸ. ਬਜਰੂੜ, 2. ਡੀ.ਏ.ਵੀ. ਸਕੂਲ, ਤਖਤਗੜ੍ਹ **27 ਨਵੰਬਰ** : 1. ਸ.ਪ੍ਰ.ਸ. ਸਰਥਲੀ, 2. ਸ.ਸ.ਸ.ਸ. (ਲੜਕੀਆਂ), ਤਖਤਗੜ੍ਹ, 3. ਸ.ਸ.ਸ.ਸ., ਝੱਜ **28 ਨਵੰਬਰ** : 1. ਪੀ.ਬਾ. ਜ਼ਿੰਦਾ ਸ਼ਹੀਦ ਪਬਲਿਕ ਸਕੂਲ, ਸਿੰਘਪੁਰ, 2. ਸ.ਹ.ਸ., ਮਣਕੂ ਮਾਜਰਾ, 3. ਸ.ਹ.ਸ. ਕਲਵਾ

- **ਦਵਿੰਦਰ ਸਰਥਲੀ (ਜਥੇਬੰਦਕ ਮੁਖੀ)**

**ਇਕਾਈ ਨੰਗਲ** : ਇਕਾਈ ਮੈਂਬਰ ਹਰਨੇਕ ਸਿੰਘ, ਕੁਲਦੀਪ ਸਿੰਘ, ਪਾਲੀ ਸਿੰਘ ਨੇ ਵੱਖ-ਵੱਖ ਥਾਵਾਂ 'ਤੇ ਪੂਰਾ ਸਹਿਯੋਗ ਦਿੱਤਾ। 29 ਨਵੰਬਰ ਨੂੰ ਸ.ਸ.ਸ.ਸ. ਨੈਲਾਜਿਸ ਬੰਲਾਸਪੁਰ ਅਤੇ ਪਿੰਡ ਤਰਸੂਹ ਵਿਖੇ ਵੈਨ ਪਹੁੰਚੀ।

**ਇਕਾਈ ਖਰੜ : 1 ਦਸੰਬਰ** : ਦਾਊਂ, ਮੇਨ ਰੋਡ ਮੁੰਡੀ ਖਰੜ, ਸਿਵਲ ਹਸਪਤਾਲ ਖਰੜ ਅਤੇ ਚੰਡੀਗੜ੍ਹ ਯੂਨੀਵਰਸਿਟੀ ਘੜੂੰਆਂ ਵਿਖੇ ਵੈਨ ਪਹੁੰਚੀ। ਕਰਮਜੀਤ ਸਕਰੁੱਲਾਪੁਰੀ, ਮਾ. ਜਰਨੈਲ ਸੋਹੜਾ, ਸੁਜਾਨ ਸਿੰਘ, ਬਿਕਰਮਜੀਤ ਸੋਨੀ ਅਤੇ ਸੁਰਿੰਦਰ ਸਿੰਬਲਮਾਜਰਾ ਨੇ ਪੂਰਾ ਸਹਿਯੋਗ ਦਿੱਤਾ।

**ਇਕਾਈ ਚੰਡੀਗੜ੍ਹ : 3 ਦਸੰਬਰ** : ਬੱਸ ਸਟੈਂਡ ਸੈਕਟਰ 43, ਸੈਕਟਰ 42-ਬੀ ਮਾਰਕਿਟ, ਸੈਕਟਰ 42 ਕਾਲਜ ਅਤੇ ਸੈਕਟਰ 46 ਪੋਸਟ ਗਰੈਜੂਏਟ ਕਾਲਜ ਵਿਖੇ ਵੈਨ ਨੇ ਪੁਸਤਕ ਪ੍ਰਦਰਸ਼ਨੀ ਲਾਈ। ਜੋਗਾ ਸਿੰਘ, ਪ੍ਰੇਮ ਸਿੰਘ, ਭਜਨ ਦਾਸ, ਰਾਜ ਕੁਮਾਰ ਭਟਨਾਗਰ, ਕ੍ਰਿਸ਼ਨ ਰਾਹੀ ਆਦਿ ਦਾ ਪੂਰਾ ਸਹਿਯੋਗ ਰਿਹਾ।

**ਇਕਾਈ ਮੋਹਾਲੀ : 1 ਦਸੰਬਰ** : ਸ਼ਾਮ ਸਮੇਂ 3 ਬੀ-2 ਮਾਰਕਿਟ ਵਿੱਚ ਪੁਸਤਕ ਪ੍ਰਦਰਸ਼ਨੀ ਲਾਈ। **2 ਦਸੰਬਰ** : ਮਟੌਰ ਹਾਈ ਸਕੂਲ, ਪੰਜਾਬ ਸਕੂਲ ਸਿੱਖਿਆ ਬੋਰਡ, 3 ਬੀ-2 ਮਾਰਕਿਟ **3 ਦਸੰਬਰ** : ਸਵੇਰੇ ਵੈਨ ਚੰਡੀਗੜ੍ਹ, ਸ਼ਾਮ ਨੂੰ 3 ਬੀ-2 ਮਾਰਕਿਟ **4 ਦਸੰਬਰ** : ਫੇਜ਼-11 ਅਤੇ ਫੇਜ਼-10 ਦੀਆਂ ਮਾਰਕਿਟਾਂ ਵਿੱਚ ਪੁਸਤਕ ਪ੍ਰਦਰਸ਼ਨੀ ਲਾਈ ਗਈ।

**ਇਕਾਈ ਭਦੌੜ : ਸ.ਸ.ਸ.ਸ. ਭਦੌੜ : 6 ਦਸੰਬਰ** : ਪ੍ਰਸਿੱਧ ਲੇਖਕ ਬਲਦੇਵ ਸੜਕਨਾਮਾ ਜੀ ਨੂੰ ਸੱਦਿਆ ਗਿਆ ਸੀ। ਇਸ ਸਮਾਰੋਹ ਵਿੱਚ ਪੁਸਤਕ ਪ੍ਰਦਰਸ਼ਨੀ ਦੌਰਾਨ ਰਜਿੰਦਰ ਭਦੌੜ, ਜਸਵੰਤ ਬੋਪਾਰਾਏ, ਪਰਮਜੀਤ ਸਿੰਘ ਨੇ ਵੈਨ ਡਿਊਟੀ ਨਿਭਾਈ।

**ਇਕਾਈ ਸ਼ਾਹਕੋਟ** : ਮਿਤੀ : **16-12-2019 ਤੋਂ 21-12-2019** ਤੱਕ ਵੈਨ ਸਰਗਰਮੀ ਕੀਤੀ। ਵਿਸਥਾਰ ਨਿਮਨ ਲਿਖਤ: **16 ਦਸੰਬਰ** : ਫੁਲਵਾੜੀ ਪਬਲਿਕ ਸ.ਸ.ਸ. ਲੋਹੀਆਂ, **17 ਦਸੰਬਰ** : ਸ.ਸ.ਸ. ਸਕੂਲ ਬਾਜਵਾ ਕਲਾਂ, **18 ਦਸੰਬਰ** : ਸ.ਸ.ਸ.ਸ. ਮਹਿਤਪੁਰ, ਸ.ਹ.ਸ. ਬਾਲੋਕੀ, **19 ਦਸੰਬਰ** : ਰਾਮਗੜ੍ਹੀਆ ਸ.ਸ. ਸਕੂਲ ਸ਼ਾਹਕੋਟ, ਜਵਾਹਰ ਨਵੋਦਿਆ ਵਿਦਿਆਲਿਆ (ਤਲਵੰਡੀ ਮਾਧੋ), **20 ਦਸੰਬਰ** : ਸ.ਹ.ਸ. ਰੂਪੇਵਾਲੀ, ਸ.ਸ.ਸ.ਸ. ਨਿਹਾਲੂਵਾਲ, **21 ਦਸੰਬਰ** : ਸ.ਦ.ਸ.ਮ.ਸ.ਸ.ਸ. (ਲੜਕੀਆਂ) ਮਲਸੀਆਂ, ਸ.ਹ.ਸ. ਲਸੂੜੀ।

- ਸਾਹਿਤ ਵੈਨ ਦੇ ਸਕੂਲ ਜਾਣ ਤੋਂ ਇੱਕ ਦਿਨ ਪਹਿਲਾਂ ਸੂਬਾ ਆਗੂ ਸੁਖਵਿੰਦਰ ਬਾਗਪੁਰ, ਜਥੇਬੰਦਕ ਮੁਖੀ ਪ੍ਰਿੰ. ਮਨਜੀਤ ਸਿੰਘ ਮਲਸੀਆਂ, ਅਮਨ ਬਾਗਪੁਰ ਅਤੇ ਪਾਲ ਬਾਗਪੁਰ ਨੇ ਸਾਹਿਤ ਦਾ ਮਨੁੱਖ ਦੀ ਜ਼ਿੰਦਗੀ ਉੱਪਰ ਅਸਰ ਸਬੰਧੀ ਸਕੂਲੀ ਬੱਚਿਆਂ ਨਾਲ ਗੱਲਬਾਤ ਕੀਤੀ। ਵੈਨ ਜਾਣ ਵਾਲੇ ਦਿਨ ਜਿੰਦਰ ਬਾਗਪੁਰ, ਬਿੱਟੂ ਰੂਪੇਵਾਲੀ ਨੇ ਸਵੇਰ ਦੀ ਸਭਾ ਵਿੱਚ ਇੱਕ ਸਕੂਲ ਅਤੇ ਦੁਪਹਿਰ ਦੇ ਖਾਣੇ ਸਮੇਂ ਦੂਸਰੇ ਸਕੂਲ ਵਿੱਚ ਮੈਜਿਕ ਟ੍ਰਿਕ ਵਿਖਾ ਕੇ ਤਰਕਸ਼ੀਲ ਸੁਸਾਇਟੀ ਦਾ ਮਨੋਰਥ ਦੱਸਿਆ ਅਤੇ ਵੈਨ ਦੇ ਨਾਲ ਸਤਨਾਮ ਸਿੰਘ ਨਵਾਂ ਕਿਲਾ ਅਤੇ ਦੇਸ ਰਾਜ ਜਾਫਰਵਾਲ ਨੇ ਡਿਊਟੀ ਨਿਭਾਈ। ਠੰਡ ਤੇ ਸਰਦੀ ਦੇ ਮੌਸਮ ਵਿੱਚ ਵੀ ਤਰਕਸ਼ੀਲ ਆਗੂਆਂ ਦੇ ਉੱਦਮ ਸਦਕਾ ਅਧਿਆਪਕਾਂ ਤੇ ਵਿਦਿਆਰਥੀਆਂ ਦਾ ਸਹਿਯੋਗ ਉਤਸ਼ਾਹਜਨਕ ਸੀ। ਵੈਨ ਰੋਜ਼ਾਨਾ ਸ਼ਾਹਕੋਟ ਦੇ ਬਾਜ਼ਾਰ ਵਿੱਚ ਪ੍ਰਦਰਸ਼ਿਤ ਹੁੰਦੀ ਰਹੀ।

**ਪਹਿਲ ਕਦਮੀ:** ਸ਼ਾਹਕੋਟ ਇਕਾਈ ਦੇ ਮੈਂਬਰਾਂ ਨੇ ਸਾਹਿਤ ਵੈਨ ਰਾਹੀਂ ਆਪਣੇ ਵੱਲੋਂ 40 ਸਕੂਲਾਂ ਲਈ ਰਾਹੀਂ 15-15 ਤਰਕਸ਼ੀਲ ਪੁਸਤਕਾਂ ਦੇ ਸੈੱਟ ਤੇ ਇੱਕ ਸਾਲ ਲਈ ਤਰਕਸ਼ੀਲ ਮੈਗਜ਼ੀਨ ਦਾ ਚੰਦਾ ਲਗਵਾਇਆ। ਇਹ ਯਤਨ ਹੋਰਨਾਂ ਇਕਾਈਆਂ ਲਈ ਪ੍ਰੇਰਨਾਮਈ, ਉਤਸ਼ਾਹਜਨਕ ਤੇ ਅਗਵਾਈ ਦੇਣ ਵਾਲਾ ਹੈ। **(ਪਰਮਜੀਤ ਸਿੰਘ - ਵੈਨ ਸੰਚਾਲਕ)**

# ਕਾਮਰੇਡ ਸੁਦਾਗਰ ਸਿੰਘ ਨੂੰ ਚੇਤੇ ਕਰਦਿਆਂ



ਕਾ. ਸੁਦਾਗਰ ਪੰਜਾਬ ਸੁਬਾਰਡੀਨੇਟ ਸਰਵਿਸਜ਼ ਫੈਡਰੇਸ਼ਨ ਦੀ ਕੈਪੀਟਲ ਕਮੇਟੀ ਦੇ ਮੈਂਬਰ ਰਹੇ। ਉਨ੍ਹਾਂ ਦਾ ਮੁਲਾਜ਼ਮਾਂ ਦੀ ਸਾਂਝੀ ਐਕਸ਼ਨ ਕਮੇਟੀ ਦੇ ਸੰਘਰਸ਼ਾਂ ਵਿੱਚ ਵੀ ਅਹਿਮ ਰੋਲ ਹੁੰਦਾ। ਉਹ ਕਾਫੀ ਸਮਾਂ ਕਮਿਊਨਿਸਟ ਪਾਰਟੀ ਦੀ ਮੁਹਾਲੀ ਸਿਟੀ ਕਮੇਟੀ ਦੇ ਸਕੱਤਰ ਵੀ ਰਹੇ। ਐਮਰਜੈਂਸੀ ਦੇ ਵਿਰੋਧ ਵਿਚ ਹੋਏ ਜਨਤਕ ਸੰਘਰਸ਼ਾਂ ਵਿੱਚ ਵਧ ਚੜ੍ਹ ਕੇ ਹਿੱਸਾ ਲਿਆ। ਉਨ੍ਹਾਂ ਦਾ ਪਿਛਲਾ ਪਿੰਡ ਰਾਓਵਾਲ, ਤਹਿਸੀਲ ਜਗਰਾਉਂ ਸੀ। ਸੱਠਵਿਆਂ ਦੇ ਦਹਾਕੇ ਉਹ ਸਿਹਤ ਵਿਭਾਗ ਵਿੱਚ ਨੌਕਰੀ ਲਈ ਚੰਡੀਗੜ ਆ ਗਏ, ਜਿੱਥੋਂ ਉਹ ਸੁਪਰਡੈਂਟ ਦੇ ਤੌਰ ਤੇ ਰਿਟਾਇਰ ਹੋਏ। ਉਨ੍ਹਾਂ ਨੂੰ ਕਿਤਾਬਾਂ ਪੜ੍ਹਣ ਦਾ ਜਨੂੰਨ ਸੀ। ਉਹ ਖੁਦ ਜਿੱਥੇ ਤਰਕਸ਼ੀਲ ਮੈਗਜ਼ੀਨ ਦੇ ਗੰਭੀਰ ਪਾਠਕ ਸਨ, ਉਥੇ ਹੋਰ ਪਾਠਕਾਂ ਨੂੰ ਵੀ ਮੈਗਜ਼ੀਨ ਨਾਲ ਜੋੜਦੇ ਸਨ। ਉਨ੍ਹਾਂ ਨੇ ਅੱਡ ਅੱਡ ਸਮੇਂ ’ਤੇ ਕੋਈ 50 ਹਜ਼ਾਰ ਰੁਪਏ ਦੀ ਆਰਥਕ ਸਹਾਇਤਾ ਵੀ ਦਿੱਤੀ।

ਹੁਣ 3-4 ਮਹੀਨੇ ਤੋਂ ਬਿਮਾਰ ਚੱਲ ਰਹੇ ਸਨ। ਸਾਰੀ ਸਾਂਭ ਸੰਭਾਲ ਦਾ ਕੰਮ ਜੀਵਣ ਸਾਥਣ ਸੁਰਿੰਦਰ ਕੌਰ ਦੇ ਜਿੰਮੇ ਸੀ। 21 ਦਸੰਬਰ ਨੂੰ ਸਵੇਰੇ ਦਸ ਕੁ ਵਜੇ ਕਾ. ਸੁਦਾਗਰ ਸਦੀਵੀ ਵਿਛੋੜਾ ਦੇ ਗਏ। ਉਨ੍ਹਾਂ ਦੀ ਇੱਛਾ ਮੁਤਾਬਕ ਪਰਵਾਰ ਨੇ ਉਨ੍ਹਾਂ ਦੀ ਦੇਹ ਪੀਜੀਆਈ ਨੂੰ ਮੈਡੀਕਲ ਕਾਰਜਾਂ ਲਈ ਦੇਣ ਦਾ ਫੈਸਲਾ ਕੀਤਾ। ਤਰਕਸ਼ੀਲ ਤੇ ਕਮਿਊਨਿਸਟ ਕਾਮਿਆਂ ਨੇ ਦੇਹ ਨੂੰ ਲਾਲ ਝੰਡੇ ਵਿੱਚ ਲਪੇਟਿਆ ਅਤੇ ਇਨਕਲਾਬੀ ਨਾਅਰਿਆਂ ਨਾਲ ਅੰਤਿਮ ਵਿਦਾਇਗੀ ਦਿੱਤੀ। ਇਸ ਸਮੇਂ ਵੱਡੀ ਗਿਣਤੀ ਵਿੱਚ ਰਿਸ਼ਤੇਦਾਰ, ਜਥੇਬੰਦੀਆਂ ਦੇ ਕਾਰਕੁੰਨ ਤੇ ਮੁਹੱਲਾ ਨਿਵਾਸੀ ਹਾਜ਼ਰ ਸਨ। ਪੀਜੀਆਈ ਦੇ ਸਟਾਫ ਨੇ ਦੇਹ ਪ੍ਰਦਾਨ ਦੇ ਕਾਰਜ ਦੀ ਸ਼ਲਾਘਾ ਕੀਤੀ। ਬੇਟੀ ਸੰਦੀਪ ਕੌਰ ਤੇ ਪਤਨੀ ਸੁਰਿੰਦਰ ਕੌਰ ਤੇ ਹੋਰ ਸਕੇ ਸਬੰਧੀਆਂ ਨੂੰ ਕਾਮਰੇਡ ਦੀ ਯਾਦ ਵਿੱਚ ਬੂਟਾ ਭੇਂਟ ਕੀਤਾ।

**ਜਸਵੰਤ ਮੋਹਾਲੀ**

*ਪੰਨਾ 45 ਦਾ ਬਾਕੀ...*

ਅਵਾਜ਼ ਸੁਣਾਈ ਦਿੱਤੀ। ਰੋਣ ਵਰਗੀ ਆਵਾਜ਼ ’ਚ ਮੀਤ ਨੇ ਤਾਇਆ ਜੀ ਨੂੰ ’ਵਾਜ ਮਾਰੀ। “ਖੜ ਜਾ ਓਏ...ਕੁਝ ਨੀਂ ਹੁੰਦਾ।” ਤਾਇਆ ਜੀ ਡਾਂਗ ਲੈ ਕੇ ਅੰਦਰ ਵੜ ਗਏ। ਮੀਤ ਦੀਆਂ ਲੱਤਾਂ ਕੰਬਣ ਲੱਗ ਪਈਆਂ। ਤਦੇ ਈ ਠੱਲ ਦੀ ਆਵਾਜ਼ ਆਈ..ਕਾਲਾ ਸਾਨ੍ਹ ਮਸੀਤੋਂ ਬਾਹਰ ਆ ਗਿਆ। ਇੱਕ ਡਾਂਗ ਨਾਲ ਤਾਂ ਉਹਨੂੰ ਕੀ ਬਣਨਾ ਸੀ। ਮੀਤ ਨੇ ਦੇਖਿਆ ਢੱਠੇ ਦੇ ਲਾਲ ਚਮਕੀਲੇ ਸਿੰਗ ਸਨ। ਗਲ ਵਿੱਚ ਪੀਲਾ ਚਮਕਦਾ ਪਟਾ ਸੀ ਜੀਹਦੇ ਨਾਲ ਪਿੱਤਲ ਦੀ ਟੱਲੀ ਲਮਕਦੀ ਸੀ। ਮਾਰਨ ਖੁੰਡੇ ਸਾਨ੍ਹ ਨੂੰ ਰੱਸਿਆ ਨਾਲ ਨੂੜ ਕੇ, ਪਿੰਡ ਦੀ ਨੌਜਵਾਨ ਸਭਾ ਵਾਲੇ ਮੁੰਡਿਆਂ ਨੇ ਉਹਦੇ ਸਿੰਗਾਂ ’ਤੇ ਲਾਲ ਰੇਡੀਅਮ ਚਿਪਕਾਇਆ ਹੋਇਆ ਸੀ ਤੇ ਗਲ ਵਾਲੇ ਪਟੇ ’ਤੇ ਪੀਲਾ ਰੇਡੀਅਮ ਚਮਕਦਾ ਸੀ। ਤਾਂ ਕਿ ਨੇਰ੍ਹੇ ਵਿੱਚ ਵੀ ਸਾਨ ਦਿੱਸ ਜਾਵੇ ਤੇ ਟੱਲੀ ਖੜਕਣ ਨਾਲ ਆਉਂਦਾ ਦਾ ਦੂਰੋਂ ਪਤਾ ਲੱਗ ਜਾਵੇ। ਮੀਤ ਦੇ ਦੇਖਦਿਆਂ ਹੀ ਤਾਇਆ ਜੀ ਨੇ ਦੋ ਤਿੰਨ ਡਾਂਗਾਂ ਸਾਨ ਦੇ ਪੁੜਿਆਂ ’ਤੇ ਜੜ ਦਿੱਤੀਆਂ। ਮੌਕਾ ਛੱਡਦਾ ਢੱਠਾ ਭੱਜ ਤੁਰਿਆ। ਮੀਤ ਰੋਣੋ ਹੱਟ ਗਿਆ ਸੀ। ਤਾਇਆ ਜੀ ਨੇ ਉਹਨੂੰ ਚੌਂਤਰੇ ਤੋਂ ਹੇਠਾ ਲਾਹਿਆ। “ਆਹੀ ਸੀ ਲਾਲ ਸਿੰਗਾਂ ਵਾਲਾ ਦਿਓ...ਦੇਖਿਆ ਕਿਵੇਂ ਭੱਜਾ।”

ਮੀਤ ਦਾ ਸਾਰਾ ਡਰ ਲੱਥ ਗਿਆ ਸੀ। ਢੱਠੇ ਦੇ ਡਾਂਗਾਂ ਪੈਂਦੀਆਂ ਦੇਖ ਕੇ ਕਾਲੀ ਭੂਰੀ ਕੁੱਤੀ ਵੀ ਕਤੂਰੇ ਛੱਡ ਕੇ ਭੱਜ ਤੁਰੀ ਸੀ। ਤਾਇਆ ਜੀ ਮੀਤ ਨੂੰ ਮਸੀਤ ਦੇ ਅੰਦਰ ਲੈ ਗਏ। ਨਿੱਕੇ ਨਿੱਕੇ ਪਿਆਰੇ ਪਿਆਰੇ ਕਤੂਰੇ ਮੀਤ ਦੇ ਪੈਰਾਂ ’ਚ ਆ ਕੇ ਚਊਂ ਚਊਂ ਕਰਨ ਲੱਗ ਪਏ। ਮੀਤ ਕਦੇ ਕਿਸੇ ਨੂੰ ਚੁੱਕੇ ਕਦੇ ਕਿਸੇ ਨੂੰ। ਇੱਕ ਡੱਬ ਖੜੱਬਾ ਤਾਂ ਬਾਹਲਾ ਈ ਸੋਹਣਾ ਸੀ। “ਤਾਇਆ ਜੀ...ਆਹ ਡੱਬੂ ਲੈ ਚੱਲੀਏ।” ਮੈਂ ਇਹਦੇ ਨਾਲ ਖੇਡਿਆ ਕਰੂੰ। ਹੁਣ ਨਹੀਂ ਗੇਮਾਂ ਖੇਲਦਾ।” ਉਹ ਖਿੜੇ ਚਿਹਰੇ ’ਤੇ ਮਸੂਮੀਅਤ ਝਲਕਦੀ ਸੀ। ਜਰਾ ਵੱਡੇ ਹੋ ਲੈਣ ਦੇ...ਚੱਲ ਹੁਣ ਘਰ ਚੱਲੀਏ।”

ਟਪੂਸੀਆਂ ਮਾਰਦਾ ਟਹਿਲਦਾ ਮੀਤ ਜਦੋਂ ਘਰ ਵੜਿਆ ਤਾਂ ਦੇਖਕੇ ਦਾਦੀ ਵੀ ਖੁਸ਼ ਹੋ ਗਈ।

“ਵੇ ਕਾਹਨੂੰ ਪੁੱਤ। ਉਹ ਤਾਂ ਤੇਰੇ ਬਾਪੂ ਹੋਰਾਂ ਸਕੂਲੇ ਨਾ ਜਾਣ ਲਈ ਐਵੇਂ ਗੱਲ ਬਣਾਈ ਸੀ। ਨਾਲੇ ਉਹ ਤਾਂ ਅੱਲਾ ਦਿੱਤੇ ਦਾ ਮੁੰਡਾ ਅਸਲਮ ਸੀ। ਬਾਹਲਾ ਤਕੜਾ ਸੀ ਤੇਰੇ ਬਾਪੂ ਹੋਰਾਂ ਤੋਂ। ਗਹਾਰਾਂ ਨੀ ਉਹ ਪਾਥੀਆਂ ਦਾ ਟੋਕਰਾ ਚੁੱਕ ਲਿਆਇਆ ਸੀ।” ਗੋਦੀ ’ਚ ਬਿਠਾਕੇ ਦਾਦੀ ਮੀਤ ਦਾ ਸਿਰ ਪਲੋਸ ਰਹੀ ਸੀ।” ਤੇਰੇ ਬਾਪੂ ਜੀ ਦੱਸਦੇ ਹੁੰਦੇ ਸਨ, ਉਧਰ ਪਾਕਿਸਤਾਨ ’ਚ ਜਾ ਕੇ ਅਸਲਮ ਬਾਹਲਾ ਵੱਡਾ ਭਲਵਾਨ ਬਣਿਆ ਸੀ।”

98724 53246

**18ਵਾਂ ਕ੍ਰਿਸ਼ਨ ਬਰਗਾੜੀ ਯਾਦਗਾਰੀ ਸੂਬਾਈ ਸਮਾਰੋਹ 1 ਮਾਰਚ, 2020, ਤਰਕਸ਼ੀਲ ਭਵਨ ਬਰਨਾਲਾ**

# ਪ੍ਰੇਰਨਾ, ਸਬਕ ਤੇ ਯਾਦ



ਕ੍ਰਿਸ਼ਨ ਬਰਗਾੜੀ ਤਰਕਸ਼ੀਲ ਲਹਿਰ ਦਾ ਉਹ ਮਰਹੂਮ ਨਾਇਕ ਹੈ, ਜਿਸਦਾ ਜੀਵਨ ਤੇ ਕਰਮ ਸਮਾਜ ਵਿੱਚ ਗਿਆਨ ਵਿਗਿਆਨ ਦਾ ਚਾਨਣ ਕਰਨਾ ਲੋਚਦੇ ਕਰਮਯੋਗੀਆਂ ਲਈ ਪ੍ਰੇਰਨਾ ਸ੍ਰੋਤ ਹੈ। ਉਹ ਜਿੰਨ੍ਹਾ ਚਿਰ ਲਹਿਰ ਦੇ ਅੰਗ ਸੰਗ ਰਿਹਾ, ਸਾਬਤ ਕਦਮੀਂ ਤੁਰਿਆ। ਨਵੇਂ ਰਾਹ ਤਲਾਸ਼ੇ। ਆਪਣਾ ਨਿੱਜ ਛੱਡ ਲਹਿਰ ਨੂੰ ਪਹਿਲ ਦਿੱਤੀ। ਅੰਧਵਿਸ਼ਵਾਸਾਂ ਤੇ ਅਗਿਆਨਤਾ ਦੇ ਹਨੇਰੇ ਨੂੰ ਮਾਤ ਦੇਣ ਲਈ ਮਸ਼ਾਲ ਵਾਂਗ ਲਟ ਲਟ ਜਗਿਆ। ਉਹ ਵਿਗਿਆਨਕ ਸੋਚ ਨੂੰ ਲੋਕਾਈ ਤੱਕ ਪੁੱਜਦਾ ਕਰਨ ਲਈ ਤਰਕਸ਼ੀਲ ਕਾਫ਼ਲੇ ਦਾ ਮੋਹਰੀ ਬਣਿਆ। ਆਪਣੇ ਘਰ ਵਿੱਚ ਮਾਨਸਿਕ ਸਿਹਤ ਮਸ਼ਵਰਾ ਕੇਂਦਰ ਖੋਲ ਕੇ ਕਥਿਤ ਭੂਤਾਂ ਪ੍ਰੇਤਾਂ ਦੁਆਰਾ ਸਤਾਏ ਮਾਨਸਿਕ ਰੋਗੀਆਂ ਨੂੰ ਰਾਹਤ ਦਿੱਤੀ। ਰਾਹ ਵਿੱਚ ਆਉਂਦੀਆਂ ਮੁਸ਼ਕਲਾਂ ਨਾਲ ਸਿਰੜ ਨਾਲ ਮੱਥਾ ਲਾਇਆ। ਆਪਣੇ ਅਮਲਾਂ ਨਾਲ ਦਰਸਾਇਆ ਕਿ ਮਿਸ਼ਨ, ਸੰਸਥਾ ਲਈ ਸੁਹਿਰਦਤਾ ਨਾਲ ਕੰਮ ਕਰਦਿਆਂ ਸਮੂਹ ਦੇ ਹਿਤ ਵਡੇਰੇ ਹੁੰਦੇ ਹਨ।

ਕੈਂਸਰ ਵਰਗੀ ਬਿਮਾਰੀ ਦਾ ਹੌਂਸਲੇ ਨਾਲ ਮੁਕਾਬਲਾ ਕਰਦਿਆਂ ਉਸ ਵਿਛੜਣ ਵੇਲੇ ਵੀ ਲੋਕਾਈ ਨੂੰ ਸਬਕ ਦਿੱਤਾ। ਜ਼ਿੰਦਗੀ ਦਾ ਸਫ਼ਰ ਮੁਕਾ ਕੇ ਵੀ ਮਨੁੱਖਤਾ ਨਾਲ ਵਫ਼ਾ ਨਿਭਾਈ। ਆਪਣੇ ਸਰੀਰ ਨੂੰ ਮੈਡੀਕਲ ਖੋਜਾਂ ਲਈ ਭੇਂਟ ਕਰਨ ਦੇ ਫੈਸਲੇ ਤੇ ਪਰਿਵਾਰ ਨੇ ਫੁੱਲ ਚੜ੍ਹਾਏ। ਸਾਡਾ ਕ੍ਰਿਸ਼ਨ ਉੱਤਰੀ ਭਾਰਤ ਦਾ ਪਹਿਲਾ ਸਰੀਰ ਦਾਨੀ ਬਣਿਆ।

ਉਸਦੀ ਯਾਦ ਸਾਡੇ ਮਨਾਂ ਅੰਦਰ ਸਮੋਈ ਹੈ। ਤੁਰਦੇ ਰਹਿਣ ਦਾ ਬਲ ਹੈ। ਤਰਕਸ਼ੀਲ ਲਹਿਰ ਦੇ ਕਾਮਿਆਂ ਦੇ ਕਦਮਾਂ ਦਾ ਉਤਸ਼ਾਹ ਹੈ। ਹਨੇਰੇ ਨੂੰ ਹਰਾਉਣ ਦੀ ਜਾਂਚ ਹੈ।

ਆਪਣੇ ਇਸ ਮਰਹੂਮ ਨਾਇਕ ਨੂੰ ਸਿਜਦਾ ਕਰਨ ,ਸਤਿਕਾਰ ਦੇਣ ਲਈ ਉਹਨਾਂ ਦੀ 18 ਵੀਂ ਬਰਸੀ ਤੇ ਉਹਨਾਂ ਦੇ ਰਾਹਾਂ ਤੇ ਸਿਦਕਦਿਲੀ ਨਾਲ ਤੁਰਨ ਦਾ ਅਹਿਦ ਕਰਦੇ ਹਾਂ।




**ਜਵਾਨੀ ਜਾਗ ਪਈ, ਹਨੇਰੇ, ਅਗਿਆਨਤਾ ਤੇ ਫਿਰਕਾਪ੍ਰਸਤੀ ਦੀ ਹਾਰ ਯਕੀਨੀ ਹੈ।**

ਕੌਮੀ ਨਾਗਰਿਕਤਾ ਸੋਧ ਕਨੂੰਨ ਤੇ ਕੌਮੀ ਨਾਗਰਿਕਤਾ ਰਜਿਸਟਰ ਖਿਲਾਫ਼ ਦੇਸ਼ ਭਰ ਵਿੱਚ ਉੱਠੇ ਵਿਦਿਆਰਥੀ ਰੋਹ ਦੀਆਂ ਝਲਕਾਂ

ਜਿਲਦ ਨੰ. 21 ਰਜਿ. ਨੰ. PUNPUN/2000/05393 ਅੰਕ : 1

**ਬੋਲ ਸੁਨਹਿਰੀ :**

## ਗਿਆਨ ਤੇ ਕਲਪਨਾ



ਕਲਪਨਾ, ਗਿਆਨ ਤੋਂ ਵੱਧ ਜਰੂਰੀ ਹੈ। ਗਿਆਨ ਦਾ ਘੇਰਾ ਓਨਾ ਹੀ ਹੁੰਦਾ ਹੈ, ਜਿਨ੍ਹਾਂ ਕੁ ਅਸੀਂ ਜਾਣਦੇ ਹਾਂ। ਪਰ ਕਲਪਨਾ ਦੀ ਪਹੁੰਚ ਕੁੱਲ ਸੰਸਾਰ ਤੱਕ ਹੁੰਦੀ ਹੈ। ਉਹ, ਜਾਨਣ, ਸਮਝਣ ਲਈ ਅਨੰਤ ਵਿਸਥਾਰ ਦਿੰਦੀ ਹੈ।

**ਅਲਬਰਟ ਆਈਨਸਟਾਈਨ (ਵਿਸ਼ਵ ਪ੍ਰਸਿੱਧ ਵਿਗਿਆਨੀ)**

## ਕਵੀ ਦਾ ਦਿਲ



ਜਦ ਮੈਂ ਕਦੇ ਕਿਸੇ ਬੱਚੇ ਸੰਗ ਖੇਡਾਂ, ਪਿਆਰਾ ਲਾਡ ਲਡਾਵਾਂ,
ਮਾਫ਼ ਕਰੀਂ ਤੂੰ ਮੈਨੂੰ, ਮੈਂ ਹੌਲੀ ਜਿਹੇ ਉਸਦੇ ਕੰਨੀ ਪਾਵਾਂ।
ਲੈ ਮਿੱਤਰਾ, ਮੈਂ ਖਾਲੀ ਕਰਦਾਂ ਹਾਂ, ਤੇਰੀ ਖਾਤਿਰ।
ਸਮਾਂ ਆ ਗਿਆ ਹੈ, ਤੂੰ ਟਹਿਕੇਂ, ਮੈਂ ਮੁਰਝਾਵਾਂ।

**ਅਲੈਗਜ਼ਾਂਦਰ ਪੁਸ਼ਕਿਨ (ਮਹਾਨ ਰੂਸੀ ਕਵੀ)**

## ਪਹਿਲ ਕਦਮੀ



ਬੱਚਿਆਂ ਨੂੰ ਜਿਉਂਦੀਆਂ ਚੀਜ਼ਾਂ ਤੇ ਕੁਦਰਤ ਨੂੰ ਪਿਆਰ ਕਰਨਾ ਸਿਖਾਉਣਾ ਹੋਵੇਗਾ। ਉਹਨਾਂ ਨੂੰ ਬੇਇਨਸਾਫ਼ੀ, ਜ਼ੁਲਮ, ਲੁੱਟ ਦੇ ਮਾਅਨੇ ਦੱਸਣੇ ਪੈਣਗੇ ਤੇ ਉਹਨਾਂ ਨੂੰ ਨਫ਼ਰਤ ਕਰਨਾ ਵੀ ਸਿਖਾਉਣਾ ਹੋਵੇਗਾ। ਜਿਸ ਲਈ ਸਾਨੂੰ ਖ਼ੁਦ ਸਿੱਖਿਅਤ ਹੋਣਾ ਪਵੇਗਾ ਤੇ ਉਦਾਹਰਣ ਬਣਨਾ ਪਵੇਗਾ।

**ਵਾਸਿਲੀ ਸੁਖੋਮਲਿੰਸਕੀ (ਸਿੱਖਿਆ ਸ਼ਾਸਤਰੀ)**

## ਮੇਰਾ ਸੁਨੇਹਾ



ਵਿਦਿਆਰਥੀ ਸਾਡਾ ਆਉਣ ਵਾਲਾ ਕੱਲ੍ਹ ਹਨ। ਚੰਗੇਰੀ ਜ਼ਿੰਦਗੀ ਦਾ ਸੁਪਨਾ ਇਹਨਾਂ ਦੇ ਮਨਾਂ ਅੰਦਰ ਹੈ। ਸਾਰਿਆਂ ਨੂੰ ਅੱਗੇ ਵਧਣ ਲਈ ਬਰਾਬਰ ਦੇ ਮੌਕੇ ਵਿਦਿਆਰਥੀਆਂ ਦਾ ਹੱਕ ਹੈ। ਵਿਗਿਆਨਕ ਸੋਚ ਦੇ ਲੜ ਲੱਗ ਕੇ ਸਾਡੇ ਇਸ ਭਵਿੱਖ ਨੂੰ ਭਗਤ ਸਰਾਭੇ ਦੀ ਵਿਰਾਸਤ ਚੋਂ ਨਵੇਂ ਰਾਹਾਂ ਦੀ ਤਲਾਸ਼ ਕਰਨੀ ਚਾਹੀਦੀ ਹੈ।

**ਲੋਕ ਨਾਟਕਕਾਰ ਗੁਰਸ਼ਰਨ ਸਿੰਘ (ਮਰਹੂਮ ਲੋਕ ਨਾਟਕਕਾਰ)**



If undelivered please return to :

**Tarksheel**

**Tarksheel Bhawan, Tarksheel Chowk,
Sanghera ByPass, BARNALA-148101
Post Box No. 55**

Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ............................................................

............................................................

............................................................